ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ [illegible] ਸਾਲ 9 6 ਸਤੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

## ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ

ਵਹਿਮਾਂ - ਭਰਮਾਂ ਨੂੰ ਮਿਟਾਉਣ ਵਾਲਾ,
ਸਿੰਘ ਸਭੀਆਂ ਜੋ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਸਵਾਮੀ ਦਯਾ ਨੰਦ ਨੂੰ ਹਰਾਉਣ ਵਾਲਾ,
ਖੜਗ ਗਿਆਨ ਦੀ ਚਲਾਉਣ ਵਾਲਾ,
ਫੋਕੇ ਕਰਮ-ਕਾਂਡਾਂ ਨੂੰ ਭਜਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਾਲਾ,
ਬਾਬਾ ਬੇਦੀ ਦੀ ਗੱਦੀ ਹਟਾਉਣ ਵਾਲਾ,
ਮਰਯਾਦਾ ਦਰਬਾਰ ਸਾਹਿਬ ਦੀ ਬਣਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਉਣ ਵਾਲਾ।
ਸੁੱਤੀ ਹੋਈ ਕੌਮ ਨੂੰ ਜਗਾਉਣ ਵਾਲਾ,
ਪੰਜਾਬੀ ਦਾ ਪਹਿਲਾ ਪ੍ਰੋਫੈਸਰ ਅਖਵਾਉਣ ਵਾਲਾ।
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸ ਅਖਬਾਰ ਲਾਹੌਰ ਚਲਾਉਣ ਵਾਲਾ,
ਸਖੀ ਸਰਵਰ ਦੇ ਚਾਲਿਆਂ ਤੋਂ ਹਟਾਉਣ ਵਾਲਾ,
ਗੁੱਗੇ ਨੂੰ ਗਪੌੜਾ ਕਹਿ ਬੁਲਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਕਲੌੜ ਵਾਲਾ ਧੁੰਮਾ ਜਗ ਵਿੱਚ ਪਾਉਣ ਵਾਲਾ।।

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਅੰਦਰ ਪੜ੍ਹੋ ਸੰਪਾਦਕੀ**

**ਗਿਆਨੀ ਦਿੱਤ ਸਿੰਘ ਜੀ ਨੇ ਫੋਕੇ ਕਰਮ-ਕਾਂਡਾਂ ਤੇ ਅੰਧ-ਵਿਸ਼ਵਾਸ਼ਾਂ ਰਹਿਤ ਸਮਾਜ ਦਾ ਸੁਪਨਾ ਸਿਰਜਿਆ ਸੀ**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਇਹ ਸਭ ਝੂਠ ਹੈ ਕਿ ਗੁਰੂ ਗੋਬਿੰਦ ਸਿੰਘ ਸੀ ਦੁਰਗਾ ਦੇ ਪੁਜਾਰੀ।

ਇਹ ਸਭ ਝੂਠ ਹੈ ਕਿ ਗੁਰੂ ਗੋਬਿੰਦ ਸਿੰਘ ਸੀ ਦੁਰਗਾ ਦੇ ਪੁਜਾਰੀ।
ਸਿੱਖੀ ਨਿੰਦਕਾਂ ਨੇ ਸੋਚ-ਸਮਝ ਕੇ ਇਹ ਵੱਡੀ ਗਪੌੜ ਹੈ ਮਾਰੀ।
ਗੁਰੂ ਨਾਨਕ ਦੀ ਜੋਤ ਦੇ ਦਸਮੇਸ਼ ਪਿਤਾ ਦਸਵੇਂ ਅਵਤਾਰ ਸੀ।
ਨਵੇਕਲਾ ਖਾਲਸਾ ਪੰਥ ਸਾਜਣੇ ਵਾਲੀ ਉਹ ਸੱਚੀ ਸਰਕਾਰ ਸੀ।
ਭਗਤੀ ਅਤੇ ਸ਼ਕਤੀ ਸੁਮੇਲ ਵਾਲਾ ਉਹ ਤਾਂ ਸੰਤ ਸਿਪਾਹੀ ਸੀ।
ਪੰਡਤਾਂ ਦੇ ਪਾਖੰਡਾਂ ਨੂੰ ਉਘਾੜਣ ਲਈ ਉਸਨੇ ਖੇਡ ਰਚਾਈ ਸੀ।
ਝੂਠੇ ਸਾਬਤ ਕਰਨ ਲਈ ਹਵਨ ਕਰਾਉਣਾ ਤਾਂ ਇਕ ਬਹਾਨਾ ਸੀ।
ਦੇਵੀ ਪ੍ਰਗਟ ਕਰਾ ਕੇ ਵਿਖਾਉਣ ਲਈ ਰੱਖਿਆ ਇਕ ਪੈਮਾਨਾ ਸੀ।
ਗੁਰੂ ਗ੍ਰੰਥ ਸਾਹਿਬ 'ਚ ਬਾਣੀ ਨੇ ਦੇਵੀ-ਦੇਵਤਿਆਂ ਨੂੰ ਨਿੰਦਿਆ ਏ।
ਇਕ ਅਕਾਲ ਪੁਰਖ ਤੋਂ ਬਿਨਾਂ ਬਾਕੀ ਸਭ ਨੂੰ ਭੰਡਿਆ ਏ।
ਗੁਰੂ ਗ੍ਰੰਥ ਨੂੰ ਗੁਰੂ ਥਾਪ ਕੇ, ਮੰਨਣ ਦਾ ਹੁਕਮ ਕੀਤਾ ਸੀ ਜਾਰੀ।
ਆਪ ਕਿਵੇਂ ਉਲਟ ਜਾ ਸਕਦੇ, ਦੋਖੀਆਂ ਨੇ ਹੈ ਵੱਡੀ ਗੱਪ ਮਾਰੀ।
ਜੇਕਰ ਮੰਨ ਵੀ ਲਈਏ ਕਿ ਗੁਰੂ ਜੀ ਦੁਰਗਾ ਦੇਵੀ ਦੇ ਪੁਜਾਰੀ ਸੀ।
ਕਿਉਂ ਕਿਤੇ ਵੀ ਜ਼ਿਕਰ ਨਹੀਂ ਕੀਤਾ ਜੋ ਵੀ ਬਾਣੀ ਉਨ੍ਹਾਂ ਉਚਾਰੀ ਸੀ।
ਹੁਕਮਨਾਮਿਆਂ ਵਿੱਚ ਕਿਤੇ ਇੱਕ ਅੱਧ ਵਾਰੀ ਜ਼ਿਕਰ ਤਾਂ ਕਰ ਜਾਂਦੇ,
ਹੋਰ ਨਹੀਂ ਖਾਲਸਾ ਸਾਜਣ ਵੇਲੇ ਹੀ ਕੋਈ ਨਾ ਕੋਈ ਹਾਮੀ ਭਰ ਜਾਂਦੇ।
ਗਿ: ਦਿੱਤ ਸਿੰਘ ਨੇ ਦੁਰਗਾ ਪ੍ਰਬੋਧ 'ਚ ਇਸ ਦਾ ਭਾਂਡਾ ਫੋੜਿਆ ਏ।
ਗੁਰੂ ਜੀ ਨੂੰ ਦੁਰਗਾ ਪੂਜਕ ਕਹਿਣ ਵਾਲਿਆਂ ਦਾ ਨਿਊਂਦਾ ਮੋੜਿਆ ਏ।
ਨਸੀਬ 'ਕਲੌੜੀਆ' ਬੇਨਤੀ ਕਰਦਾ ਇਹੋ ਜਿਹੇ ਸਭ ਭੁਲੇਖੇ ਛੱਡ ਦਿਉ।
ਗੁਰੂ ਗ੍ਰੰਥ ਜੀ ਦੇ ਲੜ ਲੱਗਕੇ, ਬਿਪਰਵਾਦੀ ਰੀਤਾਂ ਦਾ ਫਸਤਾ ਵੱਢ ਦਿਉ।

*ਪ੍ਰਿੰ: ਨਸੀਬ ਸਿੰਘ 'ਸੇਵਕ'*



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-
ਗਿਆਨੀ ਦਿੱਤ ਸਿੰਘ ਮਿਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 105 ਸਾਲ 9 6 ਸਤੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: SBIN0050435swift, ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਗਿਆਨੀ ਦਿੱਤ ਸਿੰਘ ਜੀ ਨੇ ਫੋਕੇ ਕਰਮ-ਕਾਂਡਾਂ ਤੇ ਅੰਧ-ਵਿਸ਼ਵਾਸ਼ਾਂ ਰਹਿਤ ਸਮਾਜ ਦਾ ਸੁਪਨਾ ਸਿਰਜਿਆ ਸੀ

*ਪ੍ਰਿੰ: ਨਸੀਬ ਸਿੰਘ ਸੇਵਕ*
*9465216530, 9815909425*

ਗਿਆਨੀ ਦਿੱਤ ਸਿੰਘ ਦਾ ਜਨਮ ਉਸ ਸਮੇਂ ਹੋਇਆ ਸੀ ਜਦੋਂ ਸਿੱਖ ਕੌਮ ਦੀ ਗਿਣਤੀ ਘਟਣੀ ਸ਼ੁਰੂ ਹੋ ਗਈ ਸੀ ਤੇ ਸਿੱਖ ਕੌਮ ਦੇ ਨਾਲ ਨਾਲ ਪੂਰਾ ਸਮਾਜ ਅਨੇਕਾਂ ਕੁਰੀਤੀਆਂ ਦੇ ਮੱਕੜ ਜਾਲ ਵਿੱਚ ਫਸ ਚੁੱਕਿਆ ਸੀ। ਸਮਾਜ ਨੂੰ ਚੌਹੀਂ ਪਾਸਿਆਂ ਤੋਂ ਵੱਖ ਵੱਖ ਤਰ੍ਹਾਂ ਦੀਆਂ ਕੁਰੀਤੀਆਂ ਦੀਆਂ ਜੋਕਾਂ ਚਿੰਬੜੀਆਂ ਹੋਈਆਂ ਸਨ। ਇਨ੍ਹਾਂ ਤੋਂ ਛੁਟਕਾਰਾ ਪਾਉਣਾ ਬਹੁਤ ਹੀ ਮੁਸ਼ਕਲ ਸੀ।

ਇਸ ਤੋਂ ਪਹਿਲਾਂ ਕਿ ਇਨ੍ਹਾਂ ਕੁਰੀਤੀਆਂ ਦੀ ਗੱਲ ਕਰੀਏ, ਸਿੱਖੀ ਦੇ ਹਾਲਾਤਾਂ ਬਾਰੇ ਜਾਨਣਾ ਵੀ ਅਤੀ ਜ਼ਰੂਰੀ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਈ: ਵਿੱਚ ਹੋਈ। ਉਸ ਸਮੇਂ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਵੀ ਵੱਧ ਸੀ, ਭਾਵੇਂ ਕਿ ਇਹ ਫਸਲੀ ਬਟੇਰੇ ਹੀ ਸਨ ਪਰ ਫਿਰ ਸਿੱਖ ਕੌਮ ਲਈ ਮਾਣ ਵਾਲੀ ਗੱਲ ਸੀ। ਸਰਕਾਰਾਂ ਬਦਲਣ ਦੇ ਨਾਲ-ਨਾਲ ਅਕਸਰ ਵਫਾਦਾਰੀਆਂ ਵੀ ਬਦਲ ਜਾਇਆ ਕਰਦੀਆਂ ਹਨ ਪਰ ਕੌਮ ਦੀ ਤ੍ਰਾਸਦੀ ਕਿ ਸਿੱਖ ਦੇ ਤੌਰ 'ਤੇ ਵੱਡੇ-ਵੱਡੇ ਅਹੁਦੇ ਲੈਣ ਵਾਲਿਆਂ ਨੇ ਸਿੱਖੀ ਹੀ ਤਿਆਗ ਦਿੱਤੀ। ਨਤੀਜਾ ਇਹ ਹੋਇਆ ਕਿ 1861 ਈ: ਦੀ ਮਰਦਮ ਸ਼ੁਮਾਰੀ ਵੇਲੇ ਸਿੱਖਾਂ ਦੀ ਗਿਣਤੀ ਘੱਟ ਕੇ 18 ਲੱਖ 70 ਹਜ਼ਾਰ ਰਹਿ ਗਈ ਸੀ ਅਤੇ ਬਾਹਰਲੇ ਦੇਸ਼ਾਂ ਦੇ ਅਖਬਾਰ ਇਹ ਕਹਿਣ ਲੱਗ ਪਏ ਸਨ ਕਿ ਅਗਲੇ 25 ਸਾਲਾਂ ਬਾਅਦ ਜੇ ਕਿਸੇ ਨੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਇਹ ਅਜਾਇਬ ਘਰਾਂ ਵਿੱਚ ਹੀ ਹੋ ਸਕਿਆ ਕਰਨਗੇ। ਸ਼ਾਇਦ ਅਜੇਹੀਆਂ ਅਖਬਾਰਾਂ ਇਹ ਨਹੀਂ ਜਾਣਦੀਆਂ ਸਨ ਕਿ ਇਸ ਕੌਮ ਨੂੰ ਗੁਰੂ ਨਾਨਕ ਦੇਵ ਜੀ ਵਲੋਂ ਗੁੜਤੀ ਮਿਲੀ ਹੋਈ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਖੰਡੇ ਦੀ ਪਹੁਲ ਪਿਲਾ ਕੇ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿਣ ਦੀ ਦਾਤ ਬਖਸ਼ਿਸ਼ ਕੀਤੀ ਹੋਈ ਹੈ।

ਇਸ ਦੇ ਬਾਵਜੂਦ ਵੀ ਸਿੱਖਾਂ ਸਮੇਤ ਪੂਰੇ ਸਮਾਜ ਨੂੰ ਵਹਿਮਾਂ-ਭਰਮਾਂ, ਫੋਕੇ ਕਰਮ-ਕਾਂਡਾਂ, ਅੰਧ-ਵਿਸ਼ਵਾਸ਼ਾਂ, ਮੜ੍ਹੀ-ਮਸਾਣਾ, ਟੂਣੇ-ਟਾਮਣਾਂ, ਆਦਿ ਦਾ ਘੁਣ ਲੱਗ ਗਿਆ ਤੇ ਇਹ ਅਪਣਾ ਦਾਇਰਾ ਵਧਾਉਂਦਾ ਹੀ ਗਿਆ ਤੇ ਅੱਜ ਤੱਕ ਇਸ ਬੀਮਾਰੀ ਤੋਂ ਨਿਜਾਤ ਨਹੀਂ ਪਾ ਸਕਿਆ।

21 ਅਪਰੈਲ 1850 ਈ: ਨੂੰ ਅਕਾਲ ਪੁਰਖ ਨੇ ਪਿੰਡ ਕਲੌੜ (ਨੰਦਪੁਰ) ਜ਼ਿਲਾ ਫਤਹਿਗੜ੍ਹ ਸਾਹਿਬ (ਪੰਜਾਬ) ਵਿਖੇ ਪਿਤਾ ਬਾਬਾ ਦੀਵਾਨ ਤੇ ਮਾਤਾ ਰਾਮ ਕੌਰ ਦੇ ਘਰ ਇੱਕ ਹੋਣਹਾਰ ਬੱਚੇ ਨੂੰ ਜਨਮ ਦਿੱਤਾ ਤੇ ਨਾਂ ਦਿੱਤਾ ਰਾਮ ਰੱਖਿਆ ਗਿਆ ਜੋ ਬਾਅਦ ਵਿੱਚ ਸਿੱਖ ਸੱਜਣ ਉਪਰੰਤ ਗਿਆਨੀ ਦਿੱਤ ਸਿੰਘ ਦੇ ਨਾਂ ਨਾਲ ਪੂਰੀ ਦੁਨੀਆਂ ਵਿੱਚ ਮਸ਼ਹੂਰ ਹੋਇਆ। ਖਾਸ ਕਰਕੇ ਸਿੱਖ ਹਿਰਦਿਆਂ ਵਿੱਚ ਉਨ੍ਹਾਂ ਆਪਣੀ ਬਹੁਤ ਵੱਡੀ ਅਹਿਮੀਅਤ ਬਣਾ ਲਈ ਸੀ।

ਇਸ ਮਹਾਨ ਸਖਸ਼ੀਅਤ ਦੇ ਮਾਲਕ ਗਿਆਨੀ ਦਿੱਤ ਸਿੰਘ ਇੱਕ ਦਿਨ ਵੀ ਸਕੂਲ ਨਹੀਂ ਗਏ ਪਰ ਦੁਨੀਆਂ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਬਣੇ। 72 ਧਾਰਮਿਕ ਤੇ ਸਮਾਜ ਸੁਧਾਰਕ ਪੁਸਤਕਾਂ ਲਿਖੀਆਂ। ਪੰਜਾਬੀ ਪੱਤਰਕਾਰੀ ਦੇ ਪਿਤਾਮਾ ਅਖਵਾਏ, ਸਿੰਘ ਸਭਾ ਲਾਹੌਰ ਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਮੋਢੀ ਬਣਨ ਦੇ ਨਾਲ-ਨਾਲ ਆਪਣੀ ਵਿਦਵਤਾ ਦੇ ਬਲਬੂਤੇ ਸਦਕਾ ਆਰੀਆ ਸਮਾਜ ਦੇ ਮੁਖੀ ਸਵਾਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦਿੱਤੀ।

ਸਿੱਖੀ ਦੀ ਡਿੱਗ ਰਹੀ ਸ਼ਾਖ ਨੂੰ ਮੁੜ ਆਪਣੀ ਥਾਂ ਲਿਆਉਣ ਦੀ ਕੋਸ਼ਿਸ਼ ਕਰਨ ਦੇ ਨਾਲ ਗਿਆਨੀ ਦਿੱਤ ਸਿੰਘ ਸਮਾਜ ਵਿੱਚ ਫੈਲੀਆਂ ਅਨੇਕਾਂ ਬੁਰਾਈਆਂ ਨੂੰ ਜੜੋਂ ਖਤਮ ਕਰਨ ਲਈ ਉਨ੍ਹਾਂ ਨੇ ਸਿਰਤੋੜ ਯਤਨ ਕੀਤੇ। ਆਪਣੇ ਹਫਤਾਵਰ ਅਖਬਾਰ, ਖਾਲਸਾ ਅਖਬਾਰ ਲਾਹੌਰ ਦੇ ਜਰੀਏ ਲਿਖਤਾਂ ਅਤੇ ਭਾਸ਼ਣਾਂ ਰਾਹੀਂ ਧੂੰਆਂ-ਧਾਰ ਪ੍ਰਚਾਰ ਕੀਤਾ ਅਤੇ ਇਨ੍ਹਾਂ ਕੁਰੀਤੀਆਂ (ਵਹਿਮਾਂ ਭਰਮਾਂ, ਫੋਕੇ ਕਰਮ ਕਾਂਡਾਂ,

ਟੂਣੇ ਟਾਮਣਾ, ਮੜ੍ਹੀ-ਮਸਾਣਾਂ, ਨਜ਼ਰ-ਮਾਰ, ਕੁੜੀ ਮਾਰ, ਝਾੜ-ਫੂਕ, ਸਰਾਧ, ਪਖੰਡ, ਅੰਧ-ਵਿਸ਼ਵਾਸ਼, ਭੈਰੋਂ, ਦੇਵੀ-ਦੇਵਤੇ ਆਦਿ) ਦਾ ਜ਼ੋਰਦਾਰ ਢੰਗ ਨਾਲ ਵਿਰੋਧ ਕੀਤਾ ਅਤੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰਨ ਭਰੋਸਾ ਰੱਖਣ ਲਈ ਲੋਕਾਂ ਨੂੰ ਪ੍ਰੇਰਿਆ।

29 ਸਤੰਬਰ 1899 ਦੇ ਖਾਲਸਾ ਅਖਬਾਰ ਵਿੱਚ ਉਹ ਸਰਾਧ 'ਤੇ ਵਿਅੰਗ ਕਸਦੇ ਹੋਏ ਲਿਖਦੇ ਹਨ। "ਵੱਡੇ ਅਚੰਭੇ ਦੀ ਬਾਤ ਹੈ ਕਿ ਜੋ ਸਾਡੇ ਖਾਲਸਾ ਭਾਈ ਵੀ ਅੱਜ ਕੱਲ ਇਸੇ ਮੂਰਖਤਾਈ ਘੁੰਮਣਘੇਰੀ ਵਿੱਚ ਗੋਤੇ ਖਾ ਰਹੇ ਹਨ... ਇਸ ਵਾਸਤੇ ਅੱਛਾ ਹੋਵੇ ਪਹਲੇ ਇਹ ਦਰਯਾਫਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਣ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕੱਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦੇਂਦੇ ਹਨ ਸੋ ਪਤਾ ਨਹੀਂ, ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿੱਕਰ ਖਾਏਗਾ।"

ਇਸੇ ਤਰ੍ਹਾਂ ਗਿਆਨੀ ਜੀ ਦੇ ਵਿਚਾਰ ਸਨ ਕਿ ਜਿਸ ਸਮਾਜ ਵਿੱਚ ਰੰਗ, ਨਸਲ, ਜਾਤ-ਪਾਤ, ਊਚ ਨੀਚ ਤੇ ਭੇਦ-ਭਾਵ ਹੋਣ, ਫੋਕਟ ਰਸਮਾਂ-ਰੀਤਾਂ ਤੇ ਪਖੰਡਵਾਦ ਹੋਵੇ, ਵਹਿਮ-ਭਰਮ ਤੇ ਅੰਧ ਵਿਸ਼ਵਾਸ਼ ਹੋਣ ਉਹ ਸਮਾਜ ਕਦੇ ਤਰੱਕੀ ਨਹੀਂ ਕਰ ਸਕਦਾ। ਗੁਰਮਤਿ ਆਰਤੀ ਪ੍ਰਬੋਧ ਵਿੱਚ ਉਹ ਲਿਖਦੇ ਹਨ:

*ਇਸ ਅਗਯਾਨ ਨਚਾਇਆ, ਇਹ ਸਾਰਾ ਸੰਸਾਰ*
*ਵੱਡੇ ਵੱਡੇ ਪੰਡਤ ਕਰੇ ਜਿਸ ਨੇ ਪਕੜ ਗਵਾਰ*

ਗਿਆਨੀ ਜੀ ਦੇ ਸਮਿਆਂ ਵਿੱਚ ਕੰਨਾਂ ਵਿੱਚ ਮੰਤਰ ਦੇਣ ਵਾਲੀਆਂ ਜਥੇਬੰਦੀਆਂ ਕਾਇਮ ਹੋ ਗਈਆਂ ਸਨ ਗਿਆਨੀ ਜੀ ਇਨ੍ਹਾਂ ਨੂੰ ਬਨਾਰਸ ਦੇ ਠੱਗ, ਪੰਥ ਦੋਖੀ ਆਦਿ ਨਾਵਾਂ ਨਾਲ ਸੰਬੋਧਨ ਕਰਦੇ ਸਨ ਤੇ ਕੌਮ ਨੂੰ ਇਨ੍ਹਾਂ ਤੋਂ ਬਚਣ ਦੀ ਸਲਾਹ ਇਸ ਤਰ੍ਹਾਂ ਦਿੰਦੇ ਸਨ:

*ਕੰਨ ਵਿੱਚ ਜੋ ਮੰਤ੍ਰ ਦੇ ਹੈਂ।*
*ਪੁਨ ਆਗੈ ਹੋ ਕੇ ਜੋ ਲੈ ਹੈਂ॥*
*ਪਹਿਲਾ ਠੱਗ ਬਨਾਰਸ ਭਾਰਾ।*
*ਦੂਜਾ ਧੋਖੇ ਵਿੱਚ ਵਿਚਾਰਾ॥*
*ਉਹ ਜਾਣ ਮੈਂ ਬੁੱਧੂ ਕੀਤਾ।*
*ਦੂਜਾ ਸਮਝੇ ਗੁਰ ਧਰ ਲੀਤਾ॥*
*ਮੰਤਰ ਦਾਤਾ ਲੋਭ ਗ੍ਰਸਿਆ।*
*ਦੂਜਾ ਮੂਰਖ ਪੰਛੀ ਫਸਿਆ॥*

ਗਿਆਨੀ ਜੀ ਨੇ ਸਮਾਜ ਵਿੱਚ ਫੈਲੇ ਅਜੇਹੇ ਅਡੰਬਰਾਂ ਅਤੇ ਫਜ਼ੂਲ ਦੇ ਰੀਤੀ-ਰਿਵਾਜ਼ਾਂ ਤੋਂ ਲੈ ਕੇ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਬੜੀ ਗੰਭੀਰਤਾ ਨਾਲ ਲਿਆ ਸੀ ਅਤੇ ਸਮਕਾਲੀ ਅਨੇਕਾਂ ਜਥੇਬੰਦੀਆਂ ਨਾਲ ਬੜੀ ਵੱਡੀ ਟੱਕਰ ਲਈ। ਇੱਥੇ ਤੱਕ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਾ ਕੇ ਬੈਠਦੇ ਰਜਵਾੜੇ ਬਾਬਾ ਖੇਮ ਸਿੰਘ ਬੇਦੀ ਦੀ ਗੱਦੀ ਖਿੱਚ ਕੇ ਸੜਕ ਵਿੱਚ ਸੁੱਟਣ ਵਾਲੇ ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੀ ਸਨ ਅਤੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਸਥਾਪਿਤ ਅਨੇਕਾਂ ਮੂਰਤੀਆਂ ਹਟਾਉਣ ਦੀ ਪਹਿਲ ਕਦਮੀ ਇਨ੍ਹਾਂ ਦੋਨਾਂ ਸੂਰਬੀਰਾਂ ਨੇ ਹੀ ਕੀਤੀ ਸੀ।

ਇਨ੍ਹਾਂ ਨੇ ਗੁੱਗੇ ਨੂੰ ਗਪੌੜਾ ਕਹਿ ਕੇ ਭੰਡਿਆ ਅਤੇ ਸਖੀ ਸਰਵਰ (ਸੁਲਤਾਨ ਪੁਆੜਾ), ਮੀਰਾਂ ਮਨੌਤ, ਸੈਲਾਨੀ ਸਿੰਘ, ਨਕਲੀ ਸਿੰਘ ਪ੍ਰਬੋਧ, ਗੁਰਮਤਿ ਆਰਤੀ ਪ੍ਰਬੋਧ, ਪੰਮਾ ਪ੍ਰਬੋਧ, ਦੰਭ ਵਿਦਾਰਨ, ਸੈਲਾਨੀ ਸਿੰਘ ਆਦਿ ਪੁਸਤਕਾਂ ਲਿਖ ਕੇ ਸਮਾਜ ਅਤੇ ਸਿੱਖ ਕੌਮ ਨੂੰ ਸਹੀ ਰਸਤੇ 'ਤੇ ਤੋਰਨ ਦੀ ਕੋਸ਼ਿਸ਼ ਕੀਤੀ।

ਕੁੱਝ ਉਦਾਹਰਨਾਂ ਉਪਰੋਕਤ ਪੁਸਤਕਾਂ ਵਿਚੋਂ ਦਿੱਤੀਆਂ ਜਾ ਸਕਦੀਆਂ ਹਨ:

*ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁੱਬਦਾ ਜਾਂਦਾ॥*
*ਸੱਪਾਂ, ਕੁੱਤਿਆਂ ਬਿਲਯਾਂ, ਕਾਵਾਂ ਅਪਨੇ ਪੀਰ ਬਨਾਂਦਾ॥*
*ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥*
*ਰਿਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥*
*(ਗੁੱਗਾ ਗਪੌੜਾ ਵਿਚੋਂ)*

*ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ।*
*ਜਿਸ ਨੇ ਤਾਰੇ ਲਾਖ ਪਰਾਣੀ॥*
*ਦਸਮ ਗੁਰੂ ਦਾ ਹੋ ਕੇ ਦਾਸ।*
*ਛਡ ਦਈਂ ਗੁੱਗੇ ਦੀ ਆਸ॥*
*(ਗੁੱਗਾ ਗਪੌੜਾ ਵਿਚੋਂ)*

*ਕਿਆ ਸਰਵਰ ਹੈ ਤੇਰਾ ਤਾਯਾ।*
*ਜਿਸ ਪਰ ਤੈਂ ਝੁੱਜੂ ਹੈ ਪਾਯਾ॥*
*ਭੁੱਲ ਗਈ ਹੈ ਤੁਧ ਵਿਗਾਰ।*
*ਸਰਵਰ ਦੇ ਹੋ ਗਿਆ ਤਿਆਰ॥*
*ਚੁਮਿਆਰੀ ਜਦ ਬੋਝੇ ਢੋਊ।*
*ਪਈ ਜਾਨ ਤੇਰੀ ਨੂੰ ਰੋਊ॥*

*ਘਰ ਦੀ ਰਿਣੀ ਚਿਣੀ ਲੈ ਸਾਰੀ।*
*ਨਾਲ ਭਰਾਈ ਕੀਤੀ ਤਿਆਰੀ॥*
*(ਸੁਲਤਾਨ ਪੁਆੜਾ ਵਿਚੋਂ)*

*ਕਹੁ ਸੁਰੀ ਜੋ ਬਾਰਾਂ ਜਾਏ।*
*ਕਿਆ ਉਹ ਸਰਵਰ ਪੀਰ ਮਨਾਏ?*
*ਫਿਰ ਮੁਰਗੀ ਦੇ ਗਿਣ ਲੈ ਆਂਡੇ।*
*ਦੇ ਕੇ ਭਰ ਦੇਂਦੀ ਹੈ ਭਾਂਡੇ॥*
*ਇਹ ਜੋ ਕੁੱਤੀ ਸੁਈ ਕੱਲ।*
*ਬੈਠੀ ਹੈ ਘਰ ਤੇਰਾ ਮੱਲ।*
*ਬੱਚੇ ਸੱਤ ਜੋ ਇਸੇ ਨਿਕਾਲੇ।*
*ਗਈ ਕਦੀ ਸਰਵਰ ਦੇ ਚਾਲੇ?*
*(ਸੁਲਤਾਨ ਪੁਆੜਾ ਵਿਚੋਂ)*

*ਮੜੀ ਮਸਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।*
*ਜਨੇ ਖਣੇ ਨੇ ਟੂੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥*
*(ਸੁਲਤਾਨ ਪੁਆੜਾ ਵਿਚੋਂ)*

*ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ॥*
*ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ॥*
*ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਉ॥*
*ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ॥*
*(ਸੁਲਤਾਨ ਪੁਆੜਾ ਵਿਚੋਂ)*

*ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।*
*ਤੇਰੀ ਸਿੰਘਾ ਕੀ ਹੈ ਜਾਤ? ਨਾਮਾਂ ਬੰਸੀ ਛੀਂਬਾ ਭ੍ਰਾਤ।*
*ਤੇਰਾ ਦੁੱਧ ਕੌਣ ਹੈ ਪਜਾਰੇ? ਅਸੀਂ ਸਿੰਘ ਹਾਂ ਜੱਟ ਕਰਾਰੇ।*
*ਤੇਰਾ ਜਨਮ ਕਿਨ੍ਹਾਂ ਦੇ ਘਰ ਦਾ? ਮੈਂ ਹਾਂ ਮਹਿਰਾ ਪਾਣੀ ਭਰਦਾ।*
*ਤੈਂ ਨਾ ਦੱਸਿਆ ਅਪਨਾ ਹਾਲ? ਆਹਲੂਵਾਲੀਏ ਅਸੀਂ ਕਲਾਲ।*
*ਤੂੰ ਭੀ ਅਪਨਾ ਗੋਤ ਬਖਾਨ? ਕਾਰੀਗਰ ਹਾਂ ਅਸੀਂ ਤਖਾਨ।*
*(ਨਕਲੀ ਸਿੱਖ ਪ੍ਰਬੋਧ ਵਿਚੋਂ)*

ਦੇਖੋ ਇਨ ਅਗਿਯਾਨੀ ਲੋਗਾਂ ਕੈਸਾ ਧੋਖਾ ਖਾਯਾ
ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ ਦੁਰਗਾ ਪੂਜ ਬਨਾਯਾ।
*(ਦੁਰਗਾ ਪ੍ਰਬੋਧ ਵਿਚੋਂ)*

ਪੜ੍ਹਦੇ ਜੋ ਇਹ ਆਰਤੀ ਸੋ ਖੰਡੇ ਉਹ ਬਾਤ
ਜੋ ਦੀਵਿਆਂ ਨੂੰ ਬਾਲਕੇ ਕਰਨ ਧਰਮ ਦਾ ਘਾਤ।
*(ਗੁਰਮਤ ਆਰਤੀ ਪ੍ਰਬੋਧ ਵਿਚੋਂ)*

ਇਥੇ ਹੀ ਬੱਸ ਨਹੀਂ ਭਾਈ ਦਿੱਤ ਸਿੰਘ ਗਿਆਨੀ ਬਤੌਰ ਸੰਪਾਦਕ 'ਖਾਲਸਾ ਅਖਬਾਰ ਲਾਹੌਰ' ਨੇ ਸਮਾਜ ਦੇ ਸੁਧਾਰ ਵਿੱਚ ਬਹੁਤ ਵੱਡੀ ਭੂਮਿਕਾ ਨਿਭਾਈ ਸੀ ਅਤੇ ਆਪਣੇ ਦੋ-ਦੋ ਘੰਟੇ ਦੇ ਭਾਸ਼ਨਾਂ ਰਾਹੀਂ ਇਨ੍ਹਾਂ ਕੁਰਤੀਆਂ ਦਾ ਧੜੱਲੇਦਾਰ ਆਵਾਜ ਵਿੱਚ ਡੱਟ ਕੇ ਵਿਰੋਧ ਕਰਦੇ ਸਨ। ਉਨ੍ਹਾਂ ਦੀ ਸ਼ਖਸੀਅਤ ਦੀ ਸਭ ਤੋਂ ਵੱਡੀ ਖਾਸੀਅਤ ਇਹ ਹੈ ਕਿ ਉਹ ਕਦੀ ਵੀ ਡਰਦੇ ਨਹੀਂ ਸਨ ਆਪਣੀ ਗੱਲ ਨੂੰ ਸ਼ਰੇਆਮ ਕਹਿਣ ਦੀ ਦਲੇਰੀ ਰਖਦੇ ਸਨ ਅਤੇ ਤਰਕ ਤੇ ਦਲੀਲਾਂ ਸਹਿਤ ਆਪਣੀ ਹਰ ਗੱਲ ਦੀ ਪੁਸ਼ਟੀ ਕਰਦੇ ਸਨ। ਇਹੀ ਕਾਰਨ ਸੀ ਕਿ ਸੰਗਤਾਂ ਦੂਰੋਂ ਦਰੋਂ ਉਨ੍ਹਾਂ ਦਾ ਭਾਸ਼ਨ ਸੁਨਣ ਲਈ ਆਉਂਦਿਆਂ ਸਨ। ਉਹ ਆਪਣੇ ਸਮੇ ਦੇ ਤੇ ਅਜੋਕੇ ਸਮੇਂ ਦੇ ਵੀ ਸਰਵੋਤਮ ਭਾਸ਼ਨਕਾਰ ਸਨ। ਅਫਸੋਸ ਕਿ ਉਹੀ ਸੰਗਤਾਂ ਜੋ ਉਨ੍ਹਾਂ ਦਾ ਭਾਸ਼ਨ ਸੁਣਕੇ ਅਸ਼-ਅਸ਼ ਕਰ ਉਠਦੀਆਂ ਸਨ ਤੇ ਕੜਾਹ ਪ੍ਰਸ਼ਾਦਿ ਵਰਤਾਉਣ ਵੇਲੇ ਉਨ੍ਹਾਂ ਨੂੰ ਜੋੜਿਆਂ ਵਿੱਚ ਬੈਠਣ ਲਈ ਕਿਹਾ ਜਾਂਦਾ ਸੀ ਤੇ ਥੜੇ ਉੱਤੋਂ ਦੇਗ ਉਨ੍ਹਾਂ ਦੇ ਹੱਥਾਂ ਵਿੱਚ ਸੁੱਟੀ ਜਾਂਦੀ ਸੀ ਜੋ ਕਈ ਵਾਰੀ ਜੋੜਿਆਂ ਵਿੱਚ ਡਿੱਗ ਜਾਂਦੀ ਸੀ। ਫਿਰ ਵੀ ਸਹਿਣਸ਼ੀਲਤਾ ਦੇ ਪੁੰਜ ਭਾਈ ਦਿੱਤ ਸਿੰਘ ਗਿਆਨੀ ਅਗਲੀ ਵਾਰ ਫਿਰ ਲੈਕਚਰ ਕਰਨ ਆਉਂਦੇ ਸਨ ਇਹ ਘਟਨਾ ਫਿਰੋਜ਼ਪੁਰ ਦੇ ਅਕਾਲਗੜ੍ਹ ਗੁਰਦੁਆਰੇ ਦੀ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਆਪਣੀ ਸਾਰੀ ਉਮਰ ਸਮਾਜ ਸੁਧਾਰ ਤੇ ਸਿੱਖੀ ਦੇ ਲੇਖੇ ਲਾਈ। ਸਮਾਜਿਕ ਕੁਰੀਤੀਆਂ ਜਿਵੇਂ ਕਿ ਫਾਲਤੂ ਦੇ ਅਡੰਬਰ, ਕਰਮ ਕਾਂਡ, ਵਹਿਮਾਂ ਭਰਮਾਂ ਦਾ ਆਪਣੀ ਕਲਮ ਰਾਹੀਂ ਇੱਕ ਨਿਧੜਕ ਪੱਤਰਕਾਰ ਵਜੋਂ ਡੱਟ ਕੇ ਵਿਰੋਧ ਕੀਤਾ ਅਤੇ ਸਮਾਜ ਨੂੰ ਇਨ੍ਹਾਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਜ਼ੋਰਦਾਰ ਪ੍ਰਚਾਰ ਕੀਤਾ। ਇਸ ਤਰ੍ਹਾਂ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਦਾ ਜੋ ਉਨ੍ਹਾਂ ਸੁਪਨਾ ਸਿਰਜਿਆ ਸੀ, ਉਸ ਵਿੱਚ ਉਨ੍ਹਾਂ ਨੂੰ ਸਫਲਤਾ ਮਿਲ ਰਹੀ ਸੀ ਪਰ 6 ਸਤੰਬਰ, 1901 ਈ: ਨੂੰ ਉਨ੍ਹਾਂ ਦੀ ਮੌਤ ਉਪਰੰਤ ਕਿਸੇ ਨੇ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਨਹੀਂ ਤੋਰਿਆ ਤੇ ਅੱਜ ਹਾਲਾਤ ਬਿਲਕੁਲ ਉਨ੍ਹਾਂ ਦੇ ਸਮੇਂ ਵਰਗੇ ਬਣੇ ਹੋਏ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਉਨ੍ਹਾਂ ਦੇ ਮਿਸ਼ਨ ਨੂੰ ਮੁੜ ਸੁਰਜੀਤ ਕਰਨ ਦੇ ਨਤੀਜੇ ਵਜੋਂ ਸ਼ੁਰੂ ਕੀਤੀ ਹੋਈ ਹੈ ਤੇ ਕੋਸ਼ਿਸ਼ ਕੀਤੀ ਹੈ ਗਿਆਨੀ ਜੀ ਦੇ ਸਿਰਜੇ ਹੋਏ ਸੁਪਨੇ ਸਾਕਾਰ ਕਰਨ ਲਈ ਪੂਰੀ ਪੂਰੀ ਵਾਹ ਲਾਈ ਜਾਵੇ। ਇਸ ਮਿਸ਼ਨ ਦੀ ਸਫਲਤਾ ਲਈ ਵਿਸ਼ਵ ਭਰ ਦੀ ਸਮੂਹ ਸੰਗਤਾਂ ਦੇ ਸਹਿਯੋਗ ਦੀ ਲੋੜ ਹੈ।

—0—

ਲੜੀਵਾਰ
ਕਿਸ਼ਤ 18

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*
*9815985559*

### ਦੋਹਰਾ

*ਮਨੁ ਸਿਮ੍ਰਿਤੀ ਵਿੱਚ ਜੋ ਪੁੱਤਰ ਦੱਸੇ ਸਾਧ।*
*ਸੋ ਐਸੀ ਬਿਧਹਨ ਨਹੀਂ ਐਸੀ ਏਹ ਉਪਾਧ॥੮॥*
*ਮਨੁਸਿਮ੍ਰਿਤੀ ਵਿੱਚ ਤਾਂ ਰਿਖੀ ਬਖਾਨੇ ਹੋਰ।*
*ਇਹ ਇਸ ਵਿਧ ਨਾਂ ਸਾਧ ਜੀ ਜਿਸ ਪਰ ਲਾਵੋ ਜ਼ੋਰ॥੯॥*
*ਨਾ ਮੰਤ੍ਰ ਹੈ ਵੇਦ ਦਾ ਦਸਦਾ ਏਹੁ ਸਲਾਹ।*
*ਜਿਸਤੇ ਦੰਪਤਿ ਦੇ ਰਿਦੇ ਬਲੇ ਸ਼ੋਕਦੀ ਭਾਹ॥੧੦॥*

**ਭਾਵ**-ਮਨੂੰਸਿੰਮ੍ਰਤੀ ਵਿੱਚ ਬੇਸ਼ਕ ਬਾਰਾਂ ਤਰ੍ਹਾਂ ਦੇ ਪੁੱਤ੍ਰ ਲਿਖੇ ਹਨ ਪ੍ਰੰਤੂ ਮਨੂੰ ਜੀ ਦਾ ਇਸ ਵਿੱਚ ਇਹ ਤਾਤਪ੍ਰਜ ਨਹੀਂ ਹੈ ਕੇ ਰਾਕਸ਼ ਅਤੇ ਗਾਂਧਰਬ ਆਦਿਕ ਰੀਤੀਆਂ ਨਾਲ ਪੁੱਤ੍ਰ ਪੈਦਾ ਕਰਨਾ ਚਾਹੀਦਾ ਹੈ, ਕਿੰਤੂ ਮਨੂੰ ਜੀ ਨੇ ਇਹ ਦੱਸਿਆ ਹੈ ਕੇ ਇਤਨੀ ਤਰ੍ਹਾਂ ਦੇ ਪੁੱਤ੍ਰ ਹੋ ਜਾਂਦੇ ਹਨ, ਅਰ ਇਹ ਉਸਦਾ ਕਥਨ ਐਸਾ ਹੀ ਹੈ ਜੈਸਾ ਕੋਈ ਕਹੇ ਕੇ ਧਨ ਦਾ ਕੱਠਾ ਕਰਨਾ ਕਈ ਪ੍ਰਕਾਰ ਦਾ ਹੁੰਦਾ ਹੈ, ਇਕ ਦਸਾਂ ਨੌਹਾਂ ਦੀ ਕਮਾਈ ਨਾਲ, ਇੱਕ ਚੋਰੀ ਨਾਲ ਇੱਕ ਇਮਾਨਤ ਵਿੱਚ ਖਯਾਨਤ ਨਾਲ ਪ੍ਰੰਤੂ ਇਸਤੇ ਇਹ ਤਾਤਪ੍ਰਜ ਨਹੀਂ ਹੈ ਕੇ ਚੋਰੀ ਠੱਗੀ ਅਤੇ ਇਮਾਨਤ ਵਿੱਚ ਖਯਾਨਤ ਕਰਨੀ ਭੀ ਇੱਕ ਪ੍ਰਕਾਰ ਦਾ ਧਨ ਸੰਚਨ ਲਈ ਚੰਗਾ ਬਿਵਹਾਰ ਹੈ, ਸੋ ਇਸੇ ਪ੍ਰਕਾਰ ਮਨੂੰ ਜੀ ਨੇ ਭੀ ਇਤਨੇ ਪ੍ਰਕਾਰ ਦੇ ਪੁੱਤ੍ਰ ਦੱਸੇ ਹਨ ਅਰ ਇਹ ਆਖਯਾ ਹੈ ਕੇ ਇਹ ਸਭ ਪੁੱਤ੍ਰ ਹੀ ਹੁੰਦੇ ਹਨ, ਸੋ ਬੇਸ਼ਕ ਉਹ ਪੁੱਤ੍ਰ ਹੀ ਮੰਨਨੇ ਪੈਨਗੇ ਪ੍ਰੰਤੂ ਇਸਤੇ ਇਹ ਸਿਧਾਂਤ ਨਹੀਂ ਹੈ ਕੇ ਪੁਰਖ ਰਾਕਸ ਬਿਵਾਹ ਅਤੇ ਗਾਂਧਰਬ ਰੀਤੀਆਂ ਦਾ ਪ੍ਰਚਾਰ ਧਰਮਾਨੂਸਾਰ ਦੱਸੇ, ਇਸ ਵਾਸਤੇ ਮਨੂੰ ਦੇ ਕਹਨ ਨੂੰ ਸਮਝਨ ਲਈ ਸਾਧੂ ਦੀ ਬੁਧਿ ਨਹੀਂ ਪਹੁੰਚੀ ਅਰ ਉਸਨੂੰ ਬਿੱਲ ਕੁੱਲ ਇਹ ਵਿਚਾਰ ਨਹੀਂ ਆਇਆ ਕੇ ਇਸ ਵਿੱਚ ਮਨੂੰ ਦਾ ਕਿਆ ਤਾਤ ਪ੍ਰਜ ਹੈ॥

ਸਾਧੂ ਦਿਆਨੰਦ ਜੀ ਨੇ ਇਹ ਰਸਮ ਸੁਥਰੇ ਦੀ ਇਸ ਕਹਾਵਤ ਵਾਂਗ ਮਨੂੰ ਧਰਮ ਸ਼ਾਸਤ੍ਰ ਦੇ ਨਾਉਂ ਲਾ ਦਿੱਤੀ ਹੈ ਜੋ ਸੁਥਰੇ ਨੇ ਕਿਸੇ ਪਾਸੋਂ ਸੁਨਿਆ ਕਿ ਧਰਮ ਸ਼ਾਸਤ੍ਰ ਵਿੱਚ ਆਗਯਾ ਹੈ ਕੇ ਪੁਰਖ ਜਦ ਸੁਚੇਤੇ ਬੈਠੇ ਤਦ ਹਰਿਆਲੀ ਧਰਤੀ ਪਰ ਬੈਠੇ ਕਿੰਤੂ ਕੱਲਰ ਵਿੱਚ ਨਾ ਬੈਠੇ, ਇਸੇ ਤਰ੍ਹਾਂ ਜਦ ਸੁਥਰੇ ਨੂੰ ਇਹ ਗੱਲ ਯਾਦ ਆਈ ਤਾਂ ਇੱਕ ਸਰਕੜੇ ਦਾ ਬੂਟਾ ਜੋ ਵੱਡਾ ਹਰਾ ਅਰ ਲੰਬੇ ਲੰਬੇ ਕਾਨਯਾਂ ਨਾਲ ਝੂਲ ਰਿਹਾ ਸੀ ਉਸ ਨੂੰ ਪੈਰ ਹੇਠ ਦਬਾਕੇ ਉਪਰ ਝਾੜੇ ਫਿਰ ਦਿੱਤਾ, ਜਦ ਫਿਰ ਚੁੱਕਾ ਤਦ ਪੈਰ ਚੁਕਦੇ ਸਾਰ ਹੀ ਉਹ ਕਾਨੇ ਖੜੇ ਹੋ ਗਏ ਅਰ ਸਾਰਾ ਮੈਲਾ ਉਲਟ ਕੇ ਸੁਥਰੇ ਦੇ ਸਿਰ ਮੂੰਹ ਅਤੇ ਬਸਤ੍ਰਾਂ ਪਰ ਪੈ ਗਿਆ, ਜਿਸ ਨੂੰ ਦੇਖਕੇ ਸੁਥਰਾ ਵੱਡਾ ਦੁਖੀ ਹੋਇਆ ਅਤੇ ਦਰਯਾ ਪਰ ਨੂੰ ਧੋਣੇ ਵਾਸਤੇ ਨੱਸਿਆ।

ਤਦ ਉਸਨੂੰ ਨੱਸਿਆ ਜਾਂਦਾ ਦੇਖਕੇ ਅਰ ਇਸ ਤਰ੍ਹਾਂ ਦੇ ਹਾਲ ਵਿੱਚ ਪਾਕੇ, ਇੱਕ ਆਦਮੀ ਨੈਂ ਅੱਗੋਂ ਪੁਛਿਆ ਕੇ "ਸੁਥਰਿਆ ਕਿਆ ਹੋਇਆ ਹੈ?" ਜਿਸ ਦਾ ਉੱਤ੍ਰ ਉਸਨੈ ਇਹ ਦਿੱਤਾ ਕੇ "ਧਰਮ ਸ਼ਾਸਤ੍ਰ ਦੀ ਮਾਰ"॥

ਸੋ ਜਿਸ ਤਰ੍ਹਾਂ ਸੁਥਰੇ ਨੈ ਧਰਮ ਸ਼ਾਸਤ੍ਰ ਦੇ ਇਸ ਕਥਨ ਦੇ ਇਸ ਭਾਵ ਨੂੰ ਕੇ ਹਰੀ ਧਰਤੀ ਪਰ ਉਹ ਮੈਲਾ ਇੱਕ ਰੂੜੀ ਦਾ ਕੰਮ ਦੇ ਕੇ ਉਸਨੂੰ ਪੁਸ਼ਟੀ ਦਾ ਕਾਰਨ ਹੋਵੇਗਾ ਅਰ ਖਾਲੀ ਜ਼ਮੀਨ ਪਰ ਨਿਸਫਲ ਜਾਏਗਾ, ਨਾ ਸਮਝ ਕੇ ਉਸਨੂੰ ਉਲਟਾ ਵਰਤ ਕੇ ਧਰਮ ਸ਼ਾਸਤ੍ਰ ਦੀ ਮਾਰ ਦੱਸੀ ਸੀ ਸੋ ਏਸੇ ਤਰ੍ਹਾਂ

ਸਾਧੂ ਜੀ ਭੀ ਸਿੰਮ੍ਰਿਤੀ ਦੇ ਭਾਵ ਨੂੰ ਨਾ ਸਮਝ ਕੇ ਇਸ ਤਰ੍ਹਾਂ ਦੇ ਪੁੱਠ੍ਹ ਪੈਦਾ ਕਰਨੇ ਦੱਸ ਕੇ ਖਰਾਬੀ ਪਾਉਨਾਂ ਚਾਹੁੰਦੇ ਸੇ॥

ਦੂਸਰੀ ਬਾਤ ਇਹ ਹੈ ਕੇ ਸੰਸਾਰ ਪਰ ਕਾਨੂਨ ਸਮਯ ਦੇ ਬਦਲਨੇ ਦੇ ਕਾਰਨ ਸਦਾ ਹੀ ਬਦਲਦੇ ਰਹਿੰਦੇ ਹਨ ਜੈਸਾ ਕੇ ਇਸ ਦੇਸ ਵਿੱਚ ਆਦਮੀਂ ਨੂੰ ਮੌਤ ਦੀ ਸਜ਼ਾ ਹੱਥ ਪੈਰ ਵੱਢ ਕੇ ਦਿੱਤੀ ਜਾਂਦੀ ਸੀ ਸੋ ਅੱਜ ਕੱਲ ਇਸਦਾ ਵਰਤਨਾਂ ਇੱਕ ਪ੍ਰਕਾਰ ਦਾ ਜੁਰਮ ਸਮਝਿਆ ਜਾਂਦਾ ਹੈ; ਇਸੇ ਤਰ੍ਹਾਂ ਮਨੂੰ-ਸਿੰਮ੍ਰਿਤੀ ਦੇ ਕਾਨੂੰਨ ਭੀ ਭਾਵੇ ਉਸ ਵੇਲੇ ਵਾਸਤੇ ਠੀਕ ਹਨ ਪਰ ਅੱਜ ਕੱਲ ਉਨ੍ਹਾਂ ਦਾ ਵਰਤਾਉਨਾਂ ਮਹਾਂ ਦੁਖਦਾਈ ਅਤੇ ਬੁਰਾ ਸਮਝਿਆ ਜਾਂਦਾ ਹੈ, ਜੈਸਾ ਕੇ ਸਰਾਧਾਂ ਵਿੱਚ ਕੱਛੂ ਅਤੇ ਗੈਂਡੇ ਦੇ ਮਾਂਸ ਨਾਲ ਦੱਸਿਆ ਹੈ ਕਿ ਪਿਤ੍ਰ ਇਤਨਾਂ ਇਤਨਾਂ ਚਿਰ ਤ੍ਰਿਪਤ ਰੈਂਹਦੇ ਹਨ, ਜੋ ਅੱਜ ਕੱਲ ਇਹ ਰਿਵਾਜ ਨਹੀਂ ਹੈ ਜੈਸਾ ਕੇ ਕੱਛੂਆਂ ਦਾ ਖਾਣਾ ਐਥੋਂ ਤਕ ਨਖਿਧ ਸਮਝਿਆ ਗਿਆ ਹੈ ਜੋ ਨਖਿੱਧ ਤੇ ਭੀ ਨਖਿਧ ਜਾਤੀਆਂ ਇਸਤੇ ਘ੍ਰਿਣਾ ਕਰਦੀਆਂ ਹਨ, ਸੋ ਜੇ ਕੋਈ ਪੁਰਖ ਇਹ ਕਹੇ ਕੇ ਮਨੂੰ ਸਿੰਮ੍ਰਿਤੀ ਕਛੂਆਂ ਦਾ ਖਾਣਾ ਉਤਮ ਦੱਸਦੀ ਹੈ, ਇਸ ਵਾਸਤੇ ਸਭ ਲੋਕ ਖਾਣ ਤਾਂ ਉਸ ਦਾ ਆਖਣਾਂ ਮਹਾਂ ਮੂਰਖਾਂ ਦਾ ਪ੍ਰਤੀਤ ਹੁੰਦਾ ਹੈ, ਇਸੇ ਤਰ੍ਹਾਂ ਜੇ ਇਸ ਤਰ੍ਹਾਂ ਦੇ ਪੁੱਤ੍ਰ ਮਨੂ ਜੀ ਨੈ ਆਖੇ ਭੀ ਹੋਨ ਤਾਂ ਭੀ ਉਹ ਉਸੇ ਸਮਯ ਵਾਸਤੇ ਸੇ, ਅਰ ਅੱਜ ਕੱਲ ਰਾਕਸ ਬਿਵਾਹ ਕਰਨ ਵਾਲਾ ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿੱਚ ਸਜਾ ਪਾਇ ਸਕਦਾ ਹੈ॥

## ਦੋਹਰਾ

*ਬਾਤ ਤਦੋਂ ਦੀ ਤਦੋਂ ਹੀ ਗਈ ਸਮਯ ਦੇ ਨਾਲ॥*
*ਬਰਫ ਨਾ ਪੀਉ ਸਿਆਲ ਵਿੱਚ ਲੇਫ ਨ ਓਢ ਹੁਨਾਲ॥੧੧॥*
*ਸਮਯ ਸਮਯ ਦੀ ਰਾਗਨੀ ਸਮਯ-ਸਮਯ ਦੇ ਗੀਤ॥*
*ਗਾਉਨ ਦੱਸੇ ਬੁੱਧਿ ਜਨ ਜੈਸੀ ਹੋਵੇ ਰੀਤ॥੧੨॥*
*ਤਾਂਤੇ ਕਰਨ ਨ ਚਾਹੀਏ ਮਨੂੰ ਰਿਖੀ ਬਦਨਾਮ।*
*ਬਿਨ ਬੁੱਧਿ ਨਾ ਸੌਰਦਾ ਜਗ ਵਿੱਚ ਕੋਈ ਕਾਮ॥੧੩॥*

## ਦਵੈਯਾ

*ਫਿਰ ਜੋ ਮਾਤਾ ਕੁੰਤੀ ਵਾਲਾ ਏਥੇ ਹਾਲ ਸੁਨਾਓ।*
*ਸੋ ਕ੍ਰਿਪਾ ਕਰ ਓਸੇ ਤਕ ਹੀ ਇਹ ਬਿਵਹਾਰ ਠਰਾਓ॥*
*ਜੇ ਭਾਰਤ ਦੀ ਸਾਰੀ ਨਾਂਰਾਂ ਕੁੰਤੀ ਚਹੋ ਬਨਾਈ।*
*ਤਾਂ ਇੱਕ ਹਫਤੇ ਅੰਦ੍ਰ ਸਾਧੂ ਦੇਖੇ ਆਫਤ ਆਈ॥੧੪॥*
*ਕੰਤ ਵਿਚਾਰੇ ਘਰ ਵਿੱਚ ਬੈਠੇ ਰੋਟੀ ਪਏ ਕਮਾਉਨ।*
*ਨਾਰਾਂ ਜਾਕੇ ਪਰਪੁਰਖਾਂ ਤੇ ਮੁੰਡੇ ਲੈ ਘਰ ਆਉਨ॥*
*ਪੁਤ ਕਿਸੇ ਦਾ ਜੰਮੇਂ ਕੋਈ ਪਾਲਨ ਕਰਸੀ ਕੋਈ।*
*ਕਾਂਵਾਂ ਅਤੇ ਕੋਇਲਾਂ ਵਾਲੀ ਦੇਖੋ ਮਮਤਾ ਹੋਈ॥੧੫॥*
*ਕਿਆ ਚੰਗੀ ਸੰਤਾਨ ਬਨੇਗੀ ਇਸ ਭਾਰਤ ਦੇ ਉਤੇ।*
*ਆਪਸ ਵਿੱਚ ਖੂਨ ਦੇ ਫਟਿਆਂ ਚਲਨਗੇ ਗੁਰਬੁੱਤੇ।*
*ਕਰਕੇ ਦੇਖੋ ਮਨ ਦੇ ਅੰਦਰ ਤੁਸੀਂ ਵਿਚਾਰ ਪਿਆਰੇ।*
*ਜੋ ਸਾਧੂ ਨੂੰ ਪਰਉਪਕਾਰੀ ਮੰਨਨ ਹਾਰੇ ਸਾਰੇ॥੧੬॥*
*ਕਹੋ ਭਲਾ ਜੇ ਐਸੀ ਰੀਤੀ ਏਸ ਦੇਸ ਵਿੱਚ ਹੋਊ।*
*ਛਡੇਗੀ ਪਤ ਭਲਿਆਂ ਦੀ ਕੇ ਰਹੀ ਸਹੀ ਭੀ ਖੋਊ?*
*ਫਿਰ ਦਰੋਪਦੀ ਵਾਂਗਰ ਜੇਕਰ ਹੋ ਜਾਵੇ ਵਰਤੀਰਾ।*
*ਤਾਂ ਭੀ ਕਹੋ ਬਿਗੜਸੀ ਕੈਸਾ ਭਾਰਤ ਵਿੱਚ ਵਤੀਰਾ॥੧੭॥*
*ਇੱਕ ਇੱਕ ਨਾਰੀ ਕਈ ਪਤੀ ਨੂੰ ਰੱਖੇ ਨਾਲ ਦਲੇਰੀ।*
*ਕਹੇ ਦ੍ਰੋਪਦੀ ਧਰਮ ਵਾਨ ਦੀ ਰੀਤੀ ਅਹੇ ਚੰਗੇਰੀ।*
*ਕਹੋ ਪਯਾਰੇ ਸਪਤ ਖਾਇਕੇ ਜੇ ਇਹ ਸਿੰਮ੍ਰਤ ਬਾਣੀ।*
*ਹੋਇ ਪ੍ਰਵਿਰਤ ਨ ਪੈ ਜਾਊਗੀ ਟੋਭੇ ਵਿੱਚ ਮਧਾਣੀ?੧੮॥*
*ਤਾਂਤੇ ਇੱਕ ਇੱਕ ਬਾਤ ਖਾਸ ਜੋ ਸਭਨਾਂ ਪਰ ਨਹਿ ਲਿਆਵੋ।*
*ਇਕ ਭਾਰਤ ਦੇ ਪੁਰਖਾਂ ਨਾਰੀ ਸ੍ਰਿਸ਼੍ਹਾਂ ਚਾਰ ਸਿਖਾਵੋ॥*
*ਜਿਸਤੇ ਪੁੰਨਵੰਤ ਜਗ ਹੋ ਕੇ ਲੋਗ ਪ੍ਰਲੋਗ ਸੁਧਾਰਨ।*
*ਕਰਕੇ ਰੀਸ ਕਿਸੇ ਦੀ ਅਪਨਾਂ ਧਰਮ ਨ ਮਨ ਤੇ ਹਾਰਨ॥੧੯॥*
*ਪਿਛਲੇ ਸਮਯਾਂ ਦੇ ਜੋ ਹੁੰਦੇ ਹਾਲ ਚਾਲ ਜਗ ਕੇਰੇ।*
*ਸੋ ਓਸੇ ਹੀ ਵੇਲੇ ਸੋਹਨ ਜਦ ਸੇ ਸਮਯ ਚੰਗੇਰੇ॥*
*ਵਡਿਆਂ ਲੋਗਾਂ ਦੇ ਜਗ ਅੰਦਰ ਔਗੁਣ ਭੀ ਗੁਣ ਬਨਦੇ।*
*ਰਾਈ ਭਰ ਉਪਕਾਰ ਜਿਨਾਂ ਦੇ ਭਾਰ ਸਦਾਉਨ ਮਨਦੇ॥੨੦॥*

**ਭਾਵ**-ਜੋ ਸਾਧ ਜੀ ਨੈ ਮਹਾਭਾਰਤ ਵਿੱਚੋਂ, ਚਿਤ੍ਰਾਂ-ਗਦ ਅਤੇ ਬਚਿੱਤ੍ਰ ਵੀਰਯ ਦੇ ਦੇਹ ਤਿਆਗ ਮਗਰੋਂ, ਉਨ੍ਹਾਂ ਦੀ

ਸੁਪਤਨੀਆਂ ਤੇ ਬਯਾਸ ਜੀ ਦੁਆਰਾ ਧ੍ਰਤਰਾਸ਼ਟਰ ਅਤੇ ਪੰਡੂ ਅਰ ਬਿਦਰ ਜੀ ਪੈਦਾ ਹੋਏ ਕਥਨ ਕੀਤੇ ਹਨ, ਅਰ ਇਸੇ ਤਰ੍ਹਾਂ ਰਾਜਾ ਪੰਡੂ ਦੀ ਸੁਪਤਨੀ ਕੁੰਤੀ ਦੇ ਗਰਭ ਪੰਜੇ ਪਾਂਡਵ ਹੋਰਨਾਂ ਹੋਰਨਾਂ ਪੁਰਖਾਂ ਦੇ ਕਥਨ ਕਰਕੇ ਇਹ ਸਾਬਤ ਕੀਤਾ ਹੈ ਕੇ ਜਿਸ ਤਰ੍ਹਾਂ ਉਨ੍ਹਾਂ ਨੈ ਅਪਨੇ ਪਤੀ ਤੇ ਬਿਨਾਂ ਪੁੱਤ੍ਰ ਦੂਸਰਿਆਂ ਪਾਸੋਂ ਕਰ ਲੀਤੇ ਸੇ ਇਸੇ ਤਰ੍ਹਾਂ ਸਭ ਲੋਕ ਕਰਨ ਸੋ ਇਹ ਬਾਤ ਠੀਕ ਨਹੀਂ ਹੈ, ਕਿਉਂਕਿ ਸਾਰੇ ਭਾਰਤ ਵਿੱਚ ਇੱਕ ਏਹੋ ਦ੍ਰਿਸ਼ਟਾਂਤ ਹੈ ਅਰ ਇਹ ਭੀ ਇੱਕ ਐਸੇ ਪੁਰਖ ਦਾ ਹੈ ਜੋ ਉਸ ਸਮਯ ਭਾਰਤ ਦਾ ਰਾਜਾ ਸੀ ਪ੍ਰੰਤੂ ਜੇ ਕੋਈ ਗ੍ਰੀਬ ਅਜੇਹਾ ਆਚਾਰੋ ਬਿਹਾਰ ਕਰਦਾ ਤਦ ਜ਼ਰੂਰ ਹੁੰਦਾ ਜੋ ਉਸਨੂੰ ਭਾਈਚਾਰਾ ਨਖੇੜ ਦੇਂਦਾ, ਇਸ ਵਾਸਤੇ ਇੱਕ ਰਾਜਾ ਦੀ ਰਾਣੀ ਦਾ ਜੋ ਪ੍ਰਤਾਪਵਾਨ ਹੈ, ਦ੍ਰਿਸਟਾਂਤ ਇਨ੍ਹਾਂ ਗ੍ਰੀਬ ਇਸਤ੍ਰੀਆਂ ਪਰ ਨਹੀਂ ਘਟ ਸਕਦਾ॥

ਜਿਸ ਤਰ੍ਹਾਂ ਪੰਜ ਭਾਈ ਪਾਂਡਵਾਂ ਦੀ ਦ੍ਰੋਪਦੀ ਇਕੋ ਜੇ ਹੀ ਧਰਮ ਸੁਪਤਨੀ ਦੱਸਕੇ ਗਿਲਾਨੀ ਦੂਰ ਕਰਨ ਦੀ ਕੋਈ ਕੋਸ਼ਿਸ਼ ਕਰੇ ਉਸਦੇ ਦੂਸਰੇ ਪਾਸੇ ਰਾਮਚੰਦ੍ਰ ਲਛਮਨ ਦੇ ਵਰਤਾਉ ਨੂੰ ਦੇਖਨ ਤੇ ਇਹ ਖਯਾਲ ਬਿਲ ਕੁੱਲ ਦੂਰ ਹੋ ਜਾਏਗਾ, ਕਿਉਂਕਿ ਲਛਮਨ ਜੀ ਨੈ ਸੂਪਨਖਾਂ ਨੂੰ ਇਹੋ ਕਿਹਾ ਸਾ ਕੇ ਤੂੰ ਜਦ ਪਹਲੇ ਮੇਰੇ ਵੱਡੇ ਭਾਈ ਪਾਸ ਪਤਿ ਭਾਵਨਾ ਕਰਕੇ ਗਈ ਹੈਂ ਤਾਂਤੇ ਮੇਰੀ ਓਸੇ ਵੇਲੇ ਤੂੰ ਮਾਤਾ ਹੋ ਗਈ ਹੈਂ, ਜਿਸਤੇ ਮੈਂ ਤੈਨੂੰ ਬਯਾਹ ਨਹੀਂ ਸਕਦਾ, ਇਸਤੇ ਸਾਫ ਸਾਬਤ ਹੈ ਕੇ ਪਾਂਡਵਾਂ ਦੀ ਇੱਕ ਬਾਤ ਸਾਰੇ ਭਾਰਤ ਪਰ ਹੋਨੀ ਅਤਿ ਕਠਨ ਹੈ ਅਰ ਧਰਮਸੀਲ ਦੀ ਘਾਤੀ ਹੈ ਪ੍ਰੰਤੂ ਰਾਮ ਲਛਮਨ ਜੀ ਦੀ ਮ੍ਰਯਾਦਾ ਧਰਮ ਸੁਸੀਲਤਾ ਦੀ ਪਾਲਕ ਅਤੇ ਵਰਧਕ ਹੈ, ਜਿਸ ਤੇ ਕੁੰਤੀ ਦਾ ਦ੍ਰਿਸਟਾਂਤ ਇਨ੍ਹਾਂ ਭਾਰਤ ਭੂਮੀ ਦੀ ਇਸਤ੍ਰੀਆਂ ਪਰ ਦੇਕੇ ਓਸੀਆਂ ਕਰਨਾਂ ਧਰਮ ਦੀ ਹਾਨੀ ਕਰਨਾਂ ਹੈ॥

ਇਸਤੇ ਬਿਨਾਂ ਇੱਕ ਹੋਰ ਬਾਤ ਭੀ ਹੈ ਕੇ ਜਿਨ੍ਹਾਂ ਸਮਯਾਂ ਵਿੱਚ ਪਾਂਡਵ ਅਤੇ ਹੋਰ ਰਿਖੀ ਮੁਨੀ ਸੇ ਤਦ ਇਤਨੀ ਸ਼ਾਇਸਤਗੀ ਨਹੀਂ ਹੁੰਦੀ ਸੀ, ਕਿਉਂਕਿ ਉਸ ਵੇਲੇ ਉਹ ਇਸਤ੍ਰੀਆਂ ਨੂੰ ਇੱਕ ਅਪਨੇ ਵਰਤਨ ਲਈ ਹੋਰਨਾਂ ਵਸਤੂਆਂ ਵਾਂਗ ਵਸਤੂ ਜਾਨਦੇ ਸਨ, ਜਿਸ ਤੇ ਉਹ ਇੱਕ ਦੂਜੇ ਕੋਲੋਂ ਮੰਗਮੀ ਭੀ ਲੈ ਆਉਂਦੇ ਸਨ ਜਿਸ ਵਿੱਚੋਂ ਪੁੱਤ੍ਰ ਪੈਦਾ ਕਰਕੇ ਫੇਰ ਮੋੜ ਕੇ ਉਸੇ ਪਾਸੇ ਦੇ ਆਉਂਦੇ ਸੇ, ਕਿਉਂਕਿ ਕ੍ਰਿਸ਼ਨ ਦੇ ਵ ਨੈ ਅਪਨੀ ਸਭੱਦ੍ਰਾਂ ਭੈਣ ਨੂੰ ਅਪਨੀ ਭੂਆ ਦੇ ਪੁੱਤ੍ਰ ਅਰਜਨ ਨੂੰ ਜੋ ਉਸਦਾ ਸੇਵਕ ਅਤੇ ਭਾਈ ਭੀ ਸਾ ਦੇ ਦਿੱਤਾ ਸਾ, ਸੋ ਇਸਤੇ ਇਹ ਸਾਬਤ ਨਹੀਂ ਹੁੰਦਾ ਕੇ ਸਾਰੇ ਆਦਮੀ ਕ੍ਰਿਸ਼ਨ ਜੀ ਵਾਂਗ ਅਪਨੀਆਂ ਭੈਣਾਂ ਨੂੰ ਭਾਈਆਂ ਨਾਲ ਨਸਾ ਦਿਆ ਕਰਨ, ਕਿੰਤੂ ਇਹ ਹੋ ਸਕਦਾ ਹੈ ਕੇ ਉਸ ਸਮਯ ਵਿੱਚ ਇਸੇ ਤਰ੍ਹਾਂ ਦੇ ਪ੍ਰਜਾ ਦੇ ਵਰਤੀਰੇ ਸਨ ਜੋ ਐਸੀ ਬਾਤਾਂ ਵਿੱਚ ਘਿਣਾ ਥੋੜੀ ਕਰਦੇ ਸੇ॥

ਇਸੀ ਤਰ੍ਹਾਂ ਅਰਬ ਦੇ ਵਿੱਚ ਮੁਹੰਮਦ ਸਾਹਿਬ ਦੇ ਵੇਲੇ ਉਸ ਜਗਾ ਦੇ ਲੋਗ ਮਾਈ ਅਤੇ ਭੈਣ ਤਕ ਭੀ ਸ਼ਾਦੀ ਕਰ ਲੈਂਦੇ ਸਨ ਜਿਸ ਤੇ ਉਨ੍ਹਾਂ ਦੇ ਮਨਾਂ ਵਿੱਚ ਕੋਈ ਗਿਲਾਨੀ ਨਹੀਂ ਸੀ ਪ੍ਰੰਤੂ ਹਜ਼ਰਤ ਮੁਹੰਮਦ ਸਾਹਿਬ ਨੈ ਇਸ ਰਸਮ ਨੂੰ ਘਿਣਾ ਕਰਕੇ ਹਟਾ ਦਿੱਤਾ ਅਰ ਦੁਧ ਬਚਾ ਕੇ ਸ਼ਾਦੀ ਦੀ ਰਸਮ ਕਰਾਰ ਪਾ ਦਿੱਤੀ, ਪ੍ਰੰਤੂ ਹਿੰਦੂਆਂ ਵਿੱਚ ਚਾਰ ਗੋਤ੍ਰ ਬਚਾ ਕੇ ਸ਼ਾਦੀ ਦੀ ਰਸਮ ਪੈ ਗਈ ਹੈ, ਇਸ ਦਾ ਕਾਰਨ ਇਹੋ ਹੈ ਕੇ ਜਿਥੋਂ ਤਕ ਪੁਰਖਾਂ ਦੀ ਅਕਲ ਅਤੇ ਸ਼ਰਮ ਹਿਆ ਵਧਦੇ ਹਨ ਉਥੇ ਤਕ ਹੀ ਇਨ੍ਹਾਂ ਨੂੰ ਲੱਜਾ ਗ੍ਰਹਨ ਕਰਨੀ ਪੈਂਦੀ ਹੈ॥

ਇਸ ਵਾਸਤੇ ਸਾਧ ਜੀ ਦਾ ਇਹ ਅਜੋਗ ਵਰਤੀਰਾ ਵਰਤਾਉਨ ਵਿੱਚ ਲਿਆਉਨ ਲਈ ਯਤਨ ਕਰਨਾ ਕੋਈ ਸੋਭਦਾ ਨਹੀਂ ਹੈ, ਪ੍ਰੰਤੂ ਇਸ ਪਰ ਜੋ ਸਾਧੂ ਜੀ ਨੈ ਇਹ ਆਖਯਾ ਹੈ ਕੇ ਮਨੂੰ ਸਿੰਮ੍ਰਤੀ ਤੇ ਬਿਨਾਂ ਵੇਦਾਂ ਵਿੱਚ ਕਿਸੇ ਦੇ ਪ੍ਰਮਾਣ ਨਹੀਂ ਮਿਲਦੇ ਸੋ ਭੀ ਠੀਕ ਨਹੀਂ ਹੈਂ ਕਿਉਂਕਿ ਘੀਉ ਪਿੰਡੇ ਨੂੰ ਮਲ ਕੇ ਦੇਵਰ ਨੇ ਪੁੱਤ੍ਰ ਪੈਦਾ ਕਰਨਾ ਯਾਗਵਲਕ ਸਿੰਮ੍ਰਿਤੀ ਭੀ ਆਖਦੀ ਹੈ, ਅਰ ਇਹ ਹੋ ਸਕਦਾ ਹੈ ਕੇ ਸਿੰਮ੍ਰਤੀਆਂ ਦੇ ਕਰਤਾ ਜੁਦੇ ਜੁਦੇ ਹੋਨ ਤੇ ਉਨ੍ਹਾਂ ਦੇ ਆਪਸ ਵਿੱਚ ਭੇਦ ਹੋਨ, ਇਸ ਵਾਸਤੇ ਸਾਧੂ ਦਾ ਪੁੱਤ੍ਰ ਪੈਦਾ ਕਰਨ ਦਾ ਖਯਾਲ ਭੀ ਠੀਕ ਨਹੀਂ ਹੈ॥

**ਇਤੀ ਪੁੱਤ੍ਰ ਉਤਪਤੀ॥**

ਚਲਦਾ

—0—

ਲੜੀਵਾਰ
ਕਿਸ਼ਤ 28

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

**ਰਾਤ ਦੇ ਜੁੱਧ ਦਾ ਭੈਦਾਯਕ ਨਜ਼ਾਰਾ**

ਰੋਪੜ ਤੀਕ ਲੈ ਸ੍ਰੀ ਅਨੰਦ ਪੁਰ ਤੋਂ,
ਦੋਹਾਂ ਦਲਾਂ ਦੀ ਫੌਜ ਅਪਾਰ ਮੋਈ।
ਪਈ ਲੋਥ ਪਰ ਲੋਥ ਹੈ ਚੜ੍ਹੀ ਹੋਈ,
ਜੰਗ ਰਾਤ ਨੂੰ ਕਹਿਰ ਕਹਾਰ ਹੋਈ।
ਸ਼ੋਰ ਪੈ ਗਿਆ ਰਾਤ ਨੂੰ ਦੂਰ ਨੇੜੇ,
ਖਬਰਾਂ ਪਹੁੰਚੀਆਂ ਕੂਕ ਪੁਕਾਰ ਹੋਈ।
ਵੀਹ ਕੋਹ ਤਕ ਲਹੂ ਲੁਹਾਨ ਦਿੱਸੇ,
ਲਾਲੋ ਲਾਲ ਧਰਤੀ ਇਸ ਪ੍ਰਕਾਰ ਹੋਈ।
ਮਾਸਾ ਹਾਰ ਪੰਖੀ, ਗਿੱਦੜ, ਗਿੱਧ, ਕੁੱਤੇ,
ਮਾਸ ਖਾਣ ਆਹ! ਕੈਡ ਬਹਾਰ ਹੋਈ।
ਫੌਜ ਖਾਲਸੇ ਦੀ ਭਾਵੇਂ ਸੀਗੀ ਥੋੜੀ,
ਦੁਸ਼ਮਨ ਲਈ ਬਹੁਤ ਬਲਕਾਰ ਹੋਈ।
ਆਹੂ ਲਾਹ ਸਿੱਟੇ ਕੋਹੀ ਲਸ਼ਕਰਾਂ ਦੇ,
ਸ਼ਾਹੀ ਫੌਰ ਪਰ ਖੂਬ ਭਰਮਾਰ ਹੋਈ।
ਆਹੂ ਲਾਹ ਸਿੱਟੇ ਕੋਹੀ ਲਸ਼ਕਰਾਂ ਦੇ,
ਸ਼ਾਹੀ ਫੌਜ ਪਰ ਖੂਬ ਭਰਮਾਰ ਹੋਈ।
ਇੱਕ* ਇਕ ਨੇ ਬੀਸ ਪਚਾਸ ਕੱਟੇ,
ਵੈਰੀ ਗੋਲ ਸਿੱਟੇ ਮਾਰੋ ਮਾਰ ਹੋਈ।

---

**ਘੋਰ ਘਮੰਡ ਪ੍ਰਚੰਡ ਪਰਯੋ ਤਨ ਖੰਡਹਿ ਖੰਡ ਪਰੇ ਧਰਨੀ।*
*ਸਿੰਘ ਕੇ ਹਾਥ ਛੁਟੀ ਗੁਲਕਾ ਨਿਫਲੀ ਨਹਿ ਜਾਤ ਗੁਰੂ ਬਰਨੀ।*
*ਮਾਰ ਬਿਨਾਸ਼ਤਿ ਬੀਰ ਕਿ ਬਾਜ ਕੋ ਲਾਗਤਿ ਹੀ ਸੁ ਕਰੈ ਕਰਨੀ।*
*ਮੁੰਡ ਫੁਟੇ ਕਿਸ ਤੁੰਡ ਫੁਟੇ ਕਿਸ ਅੰਗ ਕਟੇ ਅਰਿ ਸੌਂ ਅਰਨੀ।*
*ਕੌ ਲਗਿ ਔਰ ਬਖਾਨ ਕਰੌਂ ਹਨਿਕੈ ਬਹੁ ਬੀਰ ਮਲੇਛ ਪਹਾਰੀ।*
*ਸਿੰਘ ਸ਼ਹੀਦ ਭਏ ਸਗਰੇ ਭਟ ਪੰਚ ਬਚੇ ਤਨ ਹੋਇ ਸੁਮਾਰੀ।*
*ਸੂਰਜ ਗੈਨ ਪ੍ਰਕਾਸ਼ ਭਯੋ ਤਮ ਭਾਜਿ ਗਯੋ, ਜਗ ਭੀ ਉਜਿਆਰੀ।*
*ਸ਼ੋਮਤਿ ਚੂਵਤਿ ਸੌਂ ਗਮਨੇ ਮਗ ਖੋਜਿ ਭਲੇ ਪ੍ਰਭੁ ਕੀ ਅਸਵਾਰੀ।*
*ਦੋਹਰਾ: ਕਈ ਹਜ਼ਾਰਨਿ ਸ਼ੱਤ੍ਰ ਕੋ ਮਗ ਲਰਿ ਕੀਨ ਬਿਨਾਸ਼। ਆਨੰਦਪੁਰਿ ਰੋਪਰ ਲਗੌਂ ਮਰੇ ਪਰੇ ਭਟ ਰਾਸ।*
*ਉਡੇ ਬਿਹੰਗਮ ਆਦਿ ਗ੍ਰਿਧ ਆਮਿਖ ਖਾਇ ਭ੍ਰਮਾਹਿ। ਬੀਸ ਕੋਸ ਲਗਿ ਬੀਚ ਮੈਂ ਪਲ ਭੱਖੀ ਦਿਖਰਾਹਿ।*
*ਬਾਜੀ ਬੀਰ ਹਜ਼ਾਰ ਹੀ ਜਿਤ ਕਿਤ ਮਰੇ ਦਿਖੰਤਿ। ਜੰਬੁਕ, ਕੂਕਰ, ਕਾਕ, ਖਗ, ਕੰਕ ਸੁ ਗੀਧ ਭ੍ਰਮੰਤਿ।*
*ਲਾਖੋਂ ਦਲ ਪਸ਼ਚਾਤ ਗੁਰ ਮਾਰਤਿ ਮਰਤੇ ਆਇ। ਪਰਯੋਂ ਖੇਤ ਲਰ ਭਟਨ ਕੋ ਸੁਪਤਿ ਮਨੋ ਬਹੁ ਥਾਇ।*
*ਸਿੰਘ ਸੈਂਕਰੇ ਮ੍ਰਿਤੁ ਪਰੇ ਤੁਰਕ ਪਹਾਰੀ ਬ੍ਰਿੰਦ। ਦਿਵਸ ਚਢੇ ਜਾਨੇ ਪਰੇ ਭਾ ਘਮਸਾਨ ਬਲੰਦ।*
*(ਸ੍ਰੀ ਗੁਰ ਸੂਰਜ ਗ੍ਰੰਥ, ਰਿਤੁ 6, ਅੰਸੂ 33)*

*ਨੋਟ: ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿੱਚ ਸ੍ਰੀ ਗੁਰੂ ਕਲਗੀਧਰ ਮਹਾਰਾਜ ਦਾ ਰੋਪੜ ਤੋਂ ਚੱਲ ਕੇ ਬੂਰ ਮਾਜਰੇ ਜਾਣਾ ਹੀ ਲਿਖਿਆ ਹੈ, ਕਿੰਤੂ ਗੁ: ਭੱਠਾ ਸਾਹਿਬ ਦਾ ਕੋਈ ਜ਼ਿਕਰ ਨਹੀਂ ਹੈ, ਪਰ ਹੋਰ ਇਤਿਹਾਸਾਂ ਵਿੱਚ ਭੱਠਾ ਸਾਹਿਬ ਸਜਿਆ ਹੋਇਆ ਹੈ, ਜਿਸ ਦਾ ਜ਼ਿਕਰ ਮੈਂ ਆਪਣੀ ਰਚਨਾ ਵਿੱਚ ਅੱਗੇ ਲਿਖਿਆ ਹੈ।*

*117 ਪੁਸਤਕ ਤੋਂ ਕਰਨਾ ਇੰਦਿ ਤੀ ਦਤੀ ਤਦਿਤ੍ਰ ਤ੍ਰਿਦੀ*

ਲੜੀ ਜੰਗ ਫਰੇਬੀਆਂ ਨਾਲ ਧੋਖੇ,
ਆਹਮੋ ਸਾਹਮਣੇ ਨਹੀਂ ਤਲਵਾਰ ਹੋਈ।
ਪਿੱਛਾ ਤਕ ਵਿਸਾਹ ਦਾ ਘਾਤ ਕੀਤਾ,
ਦੀਨ ਦੁਨੀ ਅੰਦਰ ਹਾ ਹਾ ! ਕਾਰ ਹੋਈ।
ਸਿਦਕ ਨਾਲ ਜੋ ਖਾਲਸੇ ਜੰਗ ਜੂਝੇ,
ਸੱਚ ਖੰਡ ਜਾ ਕੇ ਜੈ ਜੈ ਕਾਰ ਹੋਈ।
ਫੌਜ ਖਾਲਸੇ ਦੀ ਸੀਗੀ ਨਾਉਂ-ਮਾਤਰ,
ਉਹ ਵੀ ਦਗੇ ਦਾ ਅੰਤ ਸ਼ਿਕਾਰ ਹੋਈ।
ਹੱਥ ਲਾਏ ਚਖਾਏ, ਪਰ ਸੁਆਦ ਐਕੁਰ,
ਰੈਡੀ ਦੁਸ਼ਮਨਾਂ ਦੀ ਲੱਖਾਂ ਨਾਰ ਹੋਈ।
ਧਾਕ ਪੈ ਗਈ ਸਿੰਘ ਬਹਾਦਰਾਂ ਦੀ,
ਕੌਮ ਧਰਮ ਪਰ ਖੂਬ ਨਸਾਰ ਹੋਈ।
ਸੜੇ ਸਿੱਖ ਪਰਵਾਨਿਆਂ ਵਾਂਗ ਸਾਰੇ,
ਹਿੰਮਤ ਸਾਰੇ ਜਹਾਨ ਸਤਕਾਰ ਹੋਈ।
ਭਾਵੇਂ ਪੰਥ ਦਾ ਰਿਹਾ ਨਾ ਕੁਝ ਬਾਕੀ,
ਸੁਖ ਸੰਪਤੀ ਧਰਮ ਪਰ ਵਾਰ ਹੋਈ।
ਕੱਟ ਵੱਢ ਹੋਈ ਰੁੜ੍ਹੀ ਵਿੱਚ ਸਰਸੇ,
ਭਾਂਤ, ਭਾਂਤ ਤੋਂ ਪਿੰਡ ਖੁਆਰ ਹੋਈ।
ਹਿੰਮਤ ਹੌਂਸਲਾ ਫੇਰ ਵੀ ਟੁੱਟੀਆ ਨਾ,
ਬਰਕਤ ਸਤਿਗੁਰੂ ਅਪਰ ਅਪਾਰ ਹੋਈ।

**ਸ੍ਰੀ ਗੁਰੂ ਦਸਮੇਸ਼ ਜੀ ਨੇ ਪਠਾਣਾਂ ਦੇ ਕੋਟਲੇ ਆ ਕੇ ਚੂਨੇ ਦਾ ਪੱਕ ਰਿਹਾ ਭੱਠਾ ਸ਼ਾਤ ਕਰਨਾ**

ਰੋਪੜ ਠਹਿਰ ਕੇ ਰਾਤ ਨੂੰ ਤੁਰੇ ਅੱਗੇ,
ਪਿੰਡ ਕੋਟਲੇ ਦੇ ਵਿਖੇ ਚਰਨ ਪਾਏ।
ਜੇਹੜੇ ਹੋਏ ਬੇਮੁਖ, ਬੇਮੁਖ ਹੋਏ?
ਪਾਰ ਹੋ ਗਏ ਓ ਜੇਹੜੇ ਸ਼ਰਨ ਆਏ।
ਜਿਨ੍ਹਾਂ ਥਾਵਾਂ ਦੇ 'ਕੇਸਰੀ' ਭਾਗ ਚੰਗੇ,
ਪਾਵਨ ਉਨ੍ਹਾਂ ਅਸਥਾਨਾਂ ਨੂੰ ਕਰਨ ਆਏ।

**ਦੋਹਰਾ**

ਕਲਗੀਧਰ ਸੀ ਕੌਤਕੀ, ਕੌਤਕ ਅਜਬ ਕਮਾਲ।
ਤਪਦਾ ਭੱਠਾ ਬੁਝ ਗਿਆ, ਸੁਣੋ ਮੁਖਤਸਿਰ ਹਾਲ।

**ਪਦ ਫਿਰਨਾ ਛੰਦ**

ਕੋਟਲਾ ਨਿਹੰਗਾਂ ਦਾ ਹੈ ਇੱਕ ਗਾਉਂ ਜੀ।
ਉੱਘਾ ਦੂਰ ਤੀਕ ਹੋ ਗਿਆ ਹੈ ਨਾਉਂ ਜੀ।
ਉਹਦੀ ਜੂਹ ਵਿੱਚ ਗੁਰੂ ਜੀ ਪਧਾਰਦੇ।
ਕਿਹ ਕਿਸੇ ਤਾਈਂ ਡਾਢੇ ਨਾਲ ਪਿਆਰ ਦੇ।
"ਠਹਿਰਨੇ ਦੇ ਲਈ ਦੱਸ ਖਾਂ ਇਕਾਂਤ ਜੀ।"
ਮੱਚ ਰਿਹਾ ਭੱਠਾ ਹੋ ਗਿਆ ਹੈ ਸ਼ਾਂਤ ਜੀ।੧।
ਚੂਨੇ ਦਾ ਸੀ ਭੱਠਾ ਇੱਕ ਓਥੇ ਪੱਕ ਦਾ।
ਉੱਥੇ ਨੂੰ ਇਸ਼ਾਰਾ ਕਰ ਹੱਥ ਚੱਕ ਦਾ।
ਗੁਰੂ ਜੀ ਨੇ ਵਾਂਗ ਘੋੜੇ ਦੀ ਭਵਾਈ ਹੈ।
ਸੁੰਮ ਨੀਲੇ ਘੋੜੇ ਭੱਠੇ ਤੇ ਟਿਕਾਈ ਹੈ।
ਇੱਥੋਂ ਦਾ ਅਜੀਬ ਸੁਣੋ ਬ੍ਰਿਤਾਂਤ ਜੀ।
ਮੱਚ ਰਿਹਾ ਭੱਠਾ ਹੋ ਗਿਆ ਹੈ ਸ਼ਾਂਤ ਜੀ।੨।
ਘੋੜੇ ਨੇ ਟਿਕਾਇਆ ਸੁੰਮ ਉੱਤੇ ਵਾਰ ਜੇ।
ਤਤ ਖਿਨ ਭੱਠਾ ਹੋਇਆ ਠੰਢਾ ਠਾਰ ਜੇ।
ਅੱਜ ਤੀਕ ਪੌੜ ਦਾ ਪਿਆ ਨਿਸ਼ਾਨ ਹੈ।
ਯਾਦਗਾਰ ਗੁਰੂ ਦੀ ਬਣੀ ਮਹਾਨ ਹੈ।
ਅਜ਼ਮਤ ਆਖੋ, ਭਾਵੇਂ ਕਰਾਮਾਤ ਜੀ।
ਮੱਚ ਰਿਹਾ ਭੱਠਾ ਹੋ ਗਿਆ ਹੈ ਸ਼ਾਂਤ ਜੀ।੩।
ਠੱਠਾ ਜੀਹਨੇ ਕੀਤਾ ਗਿਆ ਹੈ ਸੋ ਹਰਾਨਿਆ।
ਪੈਰਾਂ ਉੱਤੇ ਢੱਠਾ ਸੀ ਕਸੂਰ ਮਹਾਨਿਆ।
ਜਾਇਕੇ ਪਠਾਣਾਂ ਕੋਲ ਸ਼ੋਰ ਪਾਇਆ ਹੈ।
ਭੱਠੇ ਪਾਸ ਕੋਈ ਵਲੀ ਪੀਰ ਆਇਆ ਹੈ।
ਸੇਵਾ ਕਰੋ ਪੀਰ ਜੀ ਦੀ ਭਲੀ ਭਾਂਤ ਜੀ।
ਮੱਚ ਰਿਹਾ ਭੱਠਾ ਹੋ ਗਿਆ ਹੈ ਸ਼ਾਂਤ ਜੀ।੪॥
ਸੁਣ ਕੇ ਅਜੂਬਾ ਜੀ ਪਠਾਣ ਆਇਆ ਹੈ।
ਚਲੋ ਮੇਰੇ ਘਰ ਵਾਸਤਾ ਇਉਂ ਪਾਇਆ ਹੈ।
ਸੇਵਾ ਖੂਬ ਕੀਤੀ ਗੁਰੂ ਦਸਮੇਸ਼ ਦੀ।
ਜੜ੍ਹ ਕੱਟ ਦਿੱਤੀ ਦੁੱਖ ਤੇ ਕਲੇਸ਼ ਦੀ।
ਬਖਸ਼ਿਆ ਹੁਕਮ ਨਾਮਾ ਵਿਖਿਯਾਤ ਜੀ।
ਮੱਚ ਰਿਹਾ ਭੱਠਾ ਹੋ ਗਿਆ ਹੈ ਸ਼ਾਂਤ ਜੀ।੫।

ਚਲਦਾ

----0----

# ਗਿਆਨੀ ਦਿੱਤ ਸਿੰਘ ਜੀ

*ਸਵਰਨਦੀਪ ਸਿੰਘ ਨੂਰ*
*7589119192*

ਵਿਦਵਾਨ ਕਿਸੇ ਵੀ ਕੌਮ, ਧਰਮ, ਦੇਸ਼ ਦਾ ਅਮੁੱਲਾ ਖ਼ਜਾਨਾ ਹੁੰਦੇ ਹਨ। ਵਿਦਵਾਨਾਂ ਦੁਆਰਾ ਇਕੱਠੀ ਕੀਤੀ ਗਈ ਇਤਿਹਾਸਕ ਸਮੱਗਰੀ ਕੌਮਾਂ ਦਾ ਕੀਮਤੀ ਸਰਮਾਇਆ ਹੋਇਆ ਕਰਦੀ ਹੈ। ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਝਾਤ ਮਾਰਿਆਂ ਇਹ ਗੱਲ ਭਲੀਭਾਂਤ ਨਜ਼ਰ ਆਉਂਦੀ ਹੈ ਕਿ ਆਪ ਨੇ ਜਿੱਥੇ ਆਪਣੀ ਕਲਮ ਰਾਹੀਂ ਨਿਰੋਲ ਸਿੱਖ ਸਿਧਾਂਤਾਂ ਦਾ ਨਿੱਠ ਕੇ ਪ੍ਰਚਾਰ ਕੀਤਾ ਉੱਥੇ ਆਪਣੀ ਵਿਦਵਤਾ ਦੇ ਅਧਾਰ 'ਤੇ ਹੋਰ ਧਰਮਾਂ ਦੇ ਪ੍ਰਚਾਰਕਾਂ ਵੱਲੋਂ ਸਿੱਖ ਧਰਮ ਉੱਪਰ ਕੀਤੇ ਜਾ ਰਹੇ ਕੋਝੇ ਸ਼ਬਦੀ ਹਮਲਿਆਂ ਦਾ ਮੂੰਹ ਤੋੜ ਜਵਾਬ ਦਿੱਤਾ। ਗ਼ਰੀਬ ਦਲਿਤ ਪਰਿਵਾਰ ਵਿੱਚ ਜਨਮ ਹੋਣ ਕਾਰਨ ਆਪ ਦਾ ਸਮੁੱਚਾ ਜੀਵਨ ਬਹੁਤ ਸੰਘਰਸ਼ਸ਼ੀਲ ਦੌਰ ਵਿੱਚੋਂ ਗੁਜ਼ਰਿਆ ਪਰ ਇਸ ਸਭ ਦੇ ਬਾਵਜੂਦ ਆਪ ਨੇ ਦ੍ਰਿੜਤਾ, ਸੱਚਾਈ ਅਤੇ ਉੱਚੇ ਸੁੱਚੇ ਕਿਰਦਾਰ ਦੇ ਬਲਬੂਤੇ ਸਿੱਖ ਵਿਰੋਧੀ ਪ੍ਰਚਾਰ ਦਾ ਡਟ ਕੇ ਮੁਕਾਬਲਾ ਕੀਤਾ। ਗੁਰਮਤਿ ਸਿਧਾਂਤਾਂ ਪ੍ਰਤੀ ਆਪ ਦਾ ਨਜ਼ਰੀਆ ਬਹੁਤ ਹੀ ਸਪੱਸ਼ਟ ਤੇ ਵਿਵੇਕਸ਼ੀਲ ਸੀ।

**ਜਨਮ ਅਤੇ ਮਾਤਾ ਪਿਤਾ-** ਗਿਆਨੀ ਦਿੱਤ ਸਿੰਘ ਦਾ ਜਨਮ ੨੧ ਅਪ੍ਰੈਲ ੧੮੫੦ ਈ: ਨੂੰ ਪਿਤਾ ਬਾਬਾ ਦੀਵਾਨ ਸਿੰਘ ਤੇ ਮਾਤਾ ਰਾਮ ਕੌਰ ਦੇ ਘਰ ਪੈਪਸੂ ਰਿਆਸਤ ਦੇ ਪਿੰਡ ਨੰਦਪੁਰ ਕਲੌੜ ਵਿਖੇ ਹੋਇਆ ਜੋ ਕਿ ਅੱਜਕੱਲ ਜ਼ਿਲਾ ਫ਼ਤਿਹਗੜ੍ਹ ਵਿੱਚ ਪੈਂਦਾ ਹੈ। ਆਪ ਦੇ ਪਿਤਾ ਜੀ ਜੁਲਾਹਾ ਬਰਾਦਰੀ ਦੀ ਦੋਹੜਾ ਗੋਤ ਨਾਲ ਸਬੰਧ ਰੱਖਦੇ ਸਨ। ਆਪ ਦੇ ਬਚਪਨ ਦਾ ਨਾਂ 'ਦਿੱਤਾ ਰਾਮ' ਸੀ। ਬਚਪਨ ਤੋਂ ਹੀ ਆਪ ਬਹੁਤ ਤੀਖਣ ਬੁੱਧੀ ਦੇ ਮਾਲਕ ਸਨ। ਆਪ ਜੀ ਦੀ ਹੈਰਾਨ ਕਰਨ ਵਾਲੀ ਸੂਝ-ਬੂਝ ਨੂੰ ਦੇਖਦਿਆਂ ਆਪ ਦੇ ਪਿਤਾ ਨੇ ਆਪ ਨੂੰ ੯ ਸਾਲ ਦੀ ਉਮਰ ਵਿੱਚ ਜ਼ਿਲਾ ਅੰਬਾਲਾ ਦੇ ਪਿੰਡ ਤਿਉੜ ਵਿੱਚ, ਇੱਕ ਗੁਲਾਬ ਦਾਸੀ ਮਹਾਤਮਾ ਗੁਰਬਖਸ਼ ਸਿੰਘ ਕੋਲ ਗੁਰਬਾਣੀ ਅਧਿਐਨ ਲਈ ਭੇਜ ਦਿੱਤਾ। ਇਥੇ ਆਪ ਨੇ ਪੰਜ ਗ੍ਰੰਥੀ, ਦਸ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ, ਭਾਈ ਗੁਰਦਾਸ ਦੀਆਂ ਵਾਰਾਂ ਦਾ ਅਧਿਐਨ ਕੀਤਾ। ਪਿੰਗਲ, ਵਿਆਕਰਣ, ਵੇਦਾਂਤ, ਰਾਜਨੀਤੀ, ਸੰਸਕ੍ਰਿਤ ਪੰਜਾਬੀ, ਉਰਦੂ, ਅਰਬੀ, ਫ਼ਾਰਸੀ ਵਿੱਚ ਚੰਗੀ ਮੁਹਾਰਤ ਹਾਸਲ ਕੀਤੀ। ਡਾ. ਰਤਨ ਸਿੰਘ ਜੱਗੀ ਅਨੁਸਾਰ 'ਆਪ ਨੇ ਭਾਰਤੀ ਦਰਸ਼ਨ, ਮਿਥਿਹਾਸ ਅਤੇ ਕਾਵਿ ਸ਼ਾਸਤਰ ਦਾ ਡੂੰਘਾ ਅਧਿਐਨ ਕੀਤਾ ਅਤੇ ਛੋਟੀ ਉਮਰ ਵਿੱਚ ਹੀ ਬ੍ਰਜ ਭਾਸ਼ਾ ਤੋਂ ਪ੍ਰਭਾਵਿਤ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ।' "ਉਰਦੂ ਫ਼ਾਰਸੀ ਦੀ ਵਿੱਦਿਆ ਉਹਨਾਂ ਨੇ ਖਰੜ ਦੇ ਮੁਨਸ਼ੀ ਸਯਦ ਅਤੇ ਸੰਸਕ੍ਰਿਤ ਇੱਕ ਪੰਡਤ ਪਾਸੋਂ ਪ੍ਰਾਪਤ ਕੀਤੀ ਸੀ। ਡੇਰੇ ਵਿੱਚ ਆਉਂਦੇ ਸਾਧੂ ਸੰਤਾਂ ਅਤੇ ਗੁਲਾਬਦਾਸੀਆਂ, ਨਿਰਮਲਿਆਂ,ਵਿਦਵਾਨਾਂ ਨਾਲ ਗੋਸ਼ਟੀਆਂ ਰਾਹੀਂ ਬਹੁਤ ਸਾਰਾ ਗਿਆਨ ਪ੍ਰਾਪਤ ਕਰ ਲਿਆ ਸੀ। ਵਿਚਾਰ ਵਟਾਂਦਰਿਆਂ ਰਾਹੀਂ ਉਹਨਾਂ ਨੂੰ ਭਾਸ਼ਣ ਕਲਾ ਵਿੱਚ ਮੁਹਾਰਤ ਮਿਲੀ। ਉਹ ਨੇੜਲੇ ਪਿੰਡਾਂ ਵਿੱਚ ਲੋਕਾਂ ਨੂੰ ਉਪਦੇਸ਼ ਦੇਣ ਲੱਗ ਪਏ ਸਨ ਅਤੇ ਮੜ੍ਹੀਆਂ, ਮਸਾਣਾਂ ਦੀ ਪੂਜਾ ਤੋਂ ਰੋਕਦੇ ਸਨ।"੧ ।

ਵਿਆਹ ਤੇ ਸੰਤਾਨ- ਗਿਆਨੀ ਜੀ ਦਾ ਵਿਆਹ ੧੮੭੨ ਨੂੰ ਬਾਈ ਕੁ ਸਾਲ ਦੀ ਉਮਰ ਵਿੱਚ ਸਰਦਾਰ ਭਾਗ ਸਿੰਘ ਦੀ ਸਪੁੱਤਰੀ ਬੀਬੀ ਬਿਸ਼ਨਦੇਈ ਨਾਲ ਹੋਇਆ। ਵਿਆਹ ਤੋਂ ਬਾਅਦ ਆਪ ਨੇ ਚੱਠਿਆਂ ਵਾਲਾ ਡੇਰਾ ਛੱਡ ਕੇ ਲਾਹੌਰ ਵਿਖੇ ਰਿਹਾਇਸ਼ ਕਰ ਲਈ। "੧੮੭੨ ਵਿੱਚ, ਸੰਤ ਬਾਗ ਸਿੰਘ ਨੇ ਸਾਧੂ ਦਿੱਤਾ ਰਾਮ ਨੂੰ ਚੰਗਾ ਵਿਦਵਾਨ ਜਾਣ ਕੇ ਭਾਈਚਾਰੇ ਤੋਂ ਬੇਬਾਹਰਾ ਹੋ ਕੇ ਆਪਣੀ ਲੜਕੀ ਬਿਸ਼ਨ ਦੇਈ ਨਾਲ ਵਿਆਹ ਕਰ ਦਿੱਤਾ। ਸੰਤ ਕੌਲ ਦਾਸ ਨੇ ਇਸ ਵਿਆਹ ਦੀ

ਰਸਮ ਕੀਤੀ। ਇਸ ਪਿੱਛੋਂ ਮੈਨ ਦੁਆਬ ਦੇ ਇਲਾਕੇ ਤੋਂ ਪਿੰਡ ਚਠੋ ਚਲੇ ਗਏ। "੨

ਆਪ ਦੇ ਘਰ ੧੮੮੨ ਵਿੱਚ ਇੱਕ ਪੁੱਤਰ ਦਾ ਜਨਮ ਹੋਇਆ ਜਿਸ ਦਾ ਨਾਂ 'ਬਲਦੇਵ ਸਿੰਘ' ਰੱਖਿਆ ਗਿਆ। ਫ਼ਿਰ ੧੮੮੬ ਵਿੱਚ ਇੱਕ ਪੁੱਤਰੀ 'ਵਿਦਿਆ ਵੰਤ ਕੋਰ ਦਾ ਜਨਮ ਹੋਇਆ। ਦੋਵੇਂ ਹੀ ਬੱਚੇ ਬਹੁਤ ਹੋਣਹਾਰ ਸਨ ਪਰ ਨੌਵੀਂ ਕਲਾਸ ਵਿੱਚ ਪੜਦਿਆਂ ਹੀ ਬੇਟੀ ਦੀ ਮੌਤ ਕਿਸੇ ਬਿਮਾਰੀ ਕਾਰਨ ਹੋ ਗਈ। ਬਲਦੇਵ ਸਿੰਘ ਮੈਡੀਕਲ ਦਾ ਵਿਦਿਆਰਥੀ ਸੀ ਅਤੇ ਸਿਹਤ ਵਿਭਾਗ ਵਿੱਚ ਉੱਚ ਕੋਟੀ ਦਾ ਡਾਕਟਰ ਬਣਿਆ। ਆਪ ਦੇ ਬੇਟੇ ਨੂੰ ਵੀ ਸਾਹਿਤ, ਗੁਰਬਾਣੀ ਅਤੇ ਇਤਿਹਾਸ ਨਾਲ ਬਹੁਤ ਪਿਆਰ ਸੀ।

ਸਿੱਖ ਸਮਾਜ ਦੇ ਤਤਕਾਲੀ ਹਾਲਾਤ– ਉਹਨਾਂ ਦਿਨਾਂ ਵਿੱਚ ਸਿੱਖ ਸਮਾਜ ਦੀ ਤਤਕਾਲੀ ਹਾਲਤ ਬਹੁਤੀ ਸੰਤੋਸ਼ਜਨਕ ਨਹੀਂ ਸੀ। ਮਾਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਦਸ ਸਾਲ ਬਾਅਦ ਹੀ ੧੮੪੯ ਤੱਕ ਅੰਗਰੇਜ਼ਾਂ ਨੇ ਪੰਜਾਬ ਉੱਪਰ ਮੁਕੰਮਲ ਕਬਜਾ ਕਰ ਲਿਆ। ਅੰਗਰੇਜ਼ੀ ਰਾਜ ਹੋਣ ਕਾਰਨ ਈਸਾਈ ਪਾਦਰੀਆਂ ਨੇ ਪੂਰੇ ਪੰਜਾਬ ਵਿੱਚ ਵੱਡੇ ਪੱਧਰ 'ਤੇ ਈਸਾਈ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਈਸਾਈ ਧਰਮ ਦੇ ਪ੍ਰਚਾਰ ਅਤੇ ਲਾਲਚ ਤੋਂ ਪ੍ਰਭਾਵਿਤ ਹੋ ਕੇ ਪੰਜਾਬ ਦੇ ਕੁਝ ਲੋਕ ਈਸਾਈ ਧਰਮ ਗ੍ਰਹਿਣ ਕਰਨ ਲੱਗ ਪਏ ਸਨ। ਦੂਜੇ ਪਾਸੇ ਆਰੀਆ ਸਮਾਜੀਆਂ ਵੱਲੋਂ ਵੀ ਸਿੱਖਾਂ ਨੂੰ ਸਿੱਖ ਸਿਧਾਂਤਾਂ ਨਾਲੋਂ ਤੋੜ ਕੇ ਆਰੀਆ ਸਮਾਜੀ ਬਣਨ ਦੀ ਪ੍ਰੇਰਨਾ ਕੀਤੀ ਜਾ ਰਹੀ ਸੀ। ਸਰਕਾਰ ਨੇ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਆਗੂਆਂ ਕੋਲੋਂ ਖੋਹ ਕੇ ਸੰਤਾਂ, ਮਹੰਤਾਂ, ਪੁਜਾਰੀਆਂ, ਤੇ ਪਖੰਡੀ ਸਾਧਾਂ ਦੇ ਹੱਥਾਂ ਵਿੱਚ ਦੇ ਦਿੱਤਾ। ਇਹਨਾਂ ਮਹੰਤਾਂ ਨੇ ਗੁਰਦੁਆਰਿਆਂ ਵਿੱਚ ਹੀ ਮੂਲ ਸਿੱਖ ਸਿਧਾਂਤਾਂ ਦੇ ਉਲਟ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਸਿੱਖ ਆਪਣੀ ਨਿਆਰੀ ਹਸਤੀ ਨੂੰ ਭੁੱਲ ਕੇ ਮੁੜ ਤੋਂ ਅਗਿਆਨਤਾ ਅਤੇ ਅੰਧ-ਵਿਸ਼ਵਾਸ ਦੇ ਅੰਧਕਾਰ ਵਿੱਚ ਘਿਰਦੇ ਜਾ ਰਹੇ ਸਨ। ਹਰਿਮੰਦਿਰ ਸਾਹਿਬ ਦੀ ਪ੍ਰਕਰਮਾ ਅੰਦਰ ਵੀ ਵੱਖ ਵੱਖ ਮੱਤਾਂ ਅਤੇ ਧਰਮਾਂ ਦੇ ਪ੍ਰਚਾਰਕ ਆਪਣੀ ਮਰਜ਼ੀ ਨਾਲ ਪ੍ਰਚਾਰ ਕਰ ਰਹੇ ਸਨ। ਡਾ. ਗੁਰਦਰਸ਼ਨ ਸਿੰਘ ਢਿੱਲੋਂ ਲਿਖਦੇ ਹਨ, "The period between 1849 and the rise of Singh Sabha was the time of acute pain, trauma,distress, confusion and of some despairin the socity."੩

ਪ੍ਰੋ. ਗੁਰਮੁੱਖ ਸਿੰਘ ਨਾਲ ਮੇਲ– ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਪੂਰੀ ਵਿੱਦਿਆ ਗੁਲਾਬਦਾਸੀਆਂ ਦੇ ਡੇਰੇ ਤੋਂ ਪ੍ਰਾਪਤ ਕੀਤੀ ਸੀ। ਸੋ ਆਰੰਭ ਵਿੱਚ ਉਹਨਾਂ ਦੀ ਜੀਵਨ ਸ਼ੈਲੀ ਅਤੇ ਪ੍ਰਚਾਰ ਢੰਗਾਂ ਉੱਤੇ ਗੁਲਾਬਦਾਸੀ ਸੰਪਰਦਾ ਦਾ ਪ੍ਰਭਾਵ ਹੋਣਾ ਸੁਭਵਿਕ ਸੀ, ਪਰ ਲਾਹੌਰ ਆਉਣ ਤੋਂ ਬਾਅਦ ਆਪ ਦਾ ਮੇਲ ਜਦੋਂ ਪ੍ਰੋ. ਗੁਰਮੁੱਖ ਸਿੰਘ ਨਾਲ ਹੋਇਆ ਤਾਂ ਆਪ ਦੇ ਨਜ਼ਰੀਏ ਅੰਦਰ ਮੂਲ ਸਿੱਖ ਸਿਧਾਂਤਾਂ ਪ੍ਰਤੀ ਸਪੱਸ਼ਟ ਵਿਚਾਰ ਬਣਨ ਲੱਗੇ। ਆਪ ਨੇ ਪੂਰੀ ਤਰਾਂ ਗੁਰਬਾਣੀ ਨੂੰ ਸਮਰਪਿਤ ਹੋ ਕੇ ਸਿੱਖੀ ਸੋਚ ਦਾ ਪ੍ਰਚਾਰ ਕਰਨਾ ਆਪਣੇ ਜੀਵਨ ਦਾ ਇੱਕੋ ਇੱਕ ਨਿਸ਼ਾਨਾ ਮਿੱਥ ਲਿਆ। ਪ੍ਰੋ. ਗੁਰਮੁੱਖ ਸਿੰਘ ਓਰੀਐਂਟਲ ਕਾਲਜ ਲਾਹੌਰ ਵਿਖੇ ਪੜਾਉਂਦੇ ਸਨ। ਪ੍ਰੋ. ਸਾਹਿਬ ਦੀ ਪ੍ਰੇਰਨਾ ਸਦਕਾ ਆਪ ਨੇ ਇਸ ਕਾਲਜ ਤੋਂ 'ਗਿਆਨੀ' ਦੀ ਪ੍ਰੀਖਿਆ ਪਹਿਲੇ ਨੰਬਰ 'ਤੇ ਰਹਿ ਕੇ ਪਾਸ ਕੀਤੀ। ਲਾਰਡ ਰਿਪਨ ਨੇ ਇੱਕ ਗੋਲਡਨ ਘੜੀ ਆਪ ਨੂੰ ਇਨਾਮ ਵਿੱਚ ਦਿੱਤੀ ਸੀ। ਗਿਆਨੀ ਪਾਸ ਕਰਨ ਤੋਂ ਬਾਅਦ ਆਪ ਇਸੇ ਕਾਲਜ ਵਿੱਚ ਗੁਰਮਤਿ ਸਿਧਾਂਤਾਂ ਉੱਤੇ ਲੈਕਚਰ ਦੇਣ ਲੱਗੇ। ਕੁਝ ਸਮੇਂ ਬਾਅਦ ਇੱਥੇ ਹੀ ਆਪ ਨੂੰ ਪੰਜਾਬੀ ਅਤੇ ਧਾਰਮਿਕ ਵਿੱਦਿਆ ਦਾ ਅਧਿਆਪਕ ਰੱਖ ਲਿਆ ਗਿਆ।

ਸਿੰਘ ਸਭਾ ਲਹਿਰ ਦਾ ਗਠਨ– ਈਸਾਈ ਮਿਸ਼ਨਰੀਆਂ ਦਾ ਪ੍ਰਚਾਰ ਪੰਜਾਬ ਅੰਦਰ ਦਿਨੋਂ ਦਿਨ ਵਧ ਰਿਹਾ ਸੀ। ਇਸੇ ਪ੍ਰਚਾਰ ਦੇ ਪ੍ਰਭਾਵ ਵਿੱਚ ਆ ਕੇ ੧੮੭੩ ਦੇ ਅਰੰਭ ਵਿੱਚ ਚਾਰ ਸਿੱਖ ਨੌਜਵਾਨ ਵਿਦਿਆਰਥੀਆਂ ਨੇ ਈਸਈ ਧਰਮ ਗ੍ਰਹਿਣ ਕਰਨ ਦਾ ਐਲਾਨ ਕਰ ਦਿੱਤਾ। ਇਸ ਐਲਾਨ ਨੇ ਸਿੱਖੀ ਦੇ ਸੱਚੇ ਹਮਦਰਦਾਂ ਅਤੇ ਬੁੱਧੀਜੀਵੀਆਂ ਨੂੰ ਸਿਰ ਜੋੜ ਕੇ ਬੈਠਣ ਲਈ ਮਜ਼ਬੂਰ ਕਰ ਦਿੱਤਾ। ਸਿੱਖ ਸਿਧਾਂਤਾਂ ਉੱਤੇ ਨਿੱਤ ਦਿਨ ਹੋ ਰਹੇ ਇਹਨਾਂ ਮਾਰੂ ਹਮਲਿਆਂ ਨੂੰ ਰੋਕਣ ਲਈ ਕੋਈ ਅਜਿਹੀ ਜਥੇਬੰਦੀ ਬਣਾਉਣ ਦੀ ਲੋੜ ਮਹਿਸੂਸ ਕੀਤੀ ਜਾਣ ਲੱਗੀ ਜੋ ਵਿਧੀਵਤ ਢੰਗ ਨਾਲ ਸਿੱਖੀ ਦਾ

ਪ੍ਰਚਾਰ ਪ੍ਰਸਾਰ ਕਰੇ ਅਤੇ ਸਿੱਖ ਸਿਧਾਂਤਾਂ ਨੂੰ ਖੋਰਾ ਲਾ ਰਹੀਆਂ ਅਨਮਤੀ ਕਾਰਵਾਈਆਂ ਰੋਕਣ ਦਾ ਕਾਰਜ ਕਰੇ। ਇਸੇ ਆਸ਼ੇ ਨੂੰ ਲੈ ਕੇ ੧ ਅਕਤੂਬਰ ੧੮੭੩ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ 'ਸਿੰਘ ਸਭਾ ਅੰਮ੍ਰਿਤਸਰ' ਦਾ ਗਠਨ ਕੀਤਾ ਗਿਆ। ਸਿੰਘ ਸਭਾ ਦੇ ਮੋਢੀ ਮੈਂਬਰਾਂ ਵਿੱਚ ਸ: ਠਾਕੁਰ ਸਿੰਘ ਸੰਧਾਵਾਲੀਆਂ, ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਮਇਆ ਸਿੰਘ ਤੇ ਭਾਈ ਜਵਾਹਰ ਸਿੰਘ ਸ਼ਾਮਿਲ ਸਨ। ਗਿਆਨੀ ਦਿੱਤ ਸਿੰਘ ਨੇ 'ਸਿੰਘ ਸਭਾ ਲਹਿਰ' ਦੇ ਉਦੇਸ਼ ਅਤੇ ਆਦਰਸ਼ ਨਿਰਧਾਰਤ ਕਰਨ ਵਿੱਚ ਵਿਸ਼ੇਸ਼ ਯੋਗਦਾਨ ਪਾਇਆ। "ਸਿੰਘ ਸਭਾ ਲਹਿਰ ਦੇ ਪਹਿਲੇ ਸਕੱਤਰ ਸ: ਗੁਰਮੁੱਖ ਸਿੰਘ ਥਾਪੇ ਗਏ। ਚਿੱਠੀ ਪੱਤਰ ਨਾਲ ਸਬੰਧਿਤ ਸਾਰੇ ਦਫਤਰੀ ਕੰਮ ਦੀ ਜ਼ਿੰਮੇਵਾਰੀ ਗਿਆਨੀ ਦਿੱਤ ਸਿੰਘ ਨੂੰ ਸੌਂਪੀ ਗਈ। ਉਸ ਸਮੇਂ ਸਮਾਚਾਰ ਪੱਤਰ ਨਹੀਂ ਸਨ, ਸੋ ਗਿਆਨੀ ਦਿੱਤ ਸਿੰਘ ਨੇ ਦਿਨ ਰਾਤ ਇੱਕ ਕਰਕੇ ਦੂਰ ਨੇੜੇ ਦੇ ਸੈਂਕੜੇ ਸੱਜਣਾਂ ਨੂੰ ਸਿੰਘ ਸਭਾ ਦੇ ਮੰਤਵਾਂ ਸਬੰਧੀ ਡਾਕ ਰਾਹੀਂ ਲਿਖਤੀ ਚਿੱਠੀਆਂ ਭੇਜ ਕੇ ਸੂਚਨਾਵਾਂ ਦਿੱਤੀਆਂ।"੪

'ਸਿੰਘ ਸਭਾ ਅੰਮ੍ਰਿਤਸਰ' ਦਾ ਗਠਨ ਸਿੱਖ ਸਿਧਾਂਤਾਂ ਦੇ ਪ੍ਰਚਾਰ ਲਈ ਕੀਤਾ ਗਿਆ ਸੀ ਪਰ 'ਸਭਾ' ਜਲਦੀ ਹੀ ਆਪਣੇ ਮਿੱਥੇ ਨਿਸ਼ਾਨਿਆਂ ਤੋਂ ਭਟਕ ਗਈ। ਇਸ ਦਾ ਸਭ ਤੋਂ ਵੱਡਾ ਕਾਰਨ ਬਾਬਾ ਖੇਮ ਸਿੰਘ ਬੇਦੀ ਵੱਲੋਂ ਸਿੱਖ ਸਿਧਾਂਤਾਂ ਨੂੰ ਤਿਆਗ ਕੇ ਗੁਰੂ ਡੰਮ ਦਾ ਪ੍ਰਚਾਰ ਕਰਨਾ ਸੀ। ਬਾਬਾ ਬੇਦੀ ਆਪਣੇ ਆਪ ਨੂੰ ਗੁਰੂ ਨਾਨਕ ਸਾਹਿਬ ਦੀ ਤੇਰਵੀਂ ਕੁੱਲ ਦੇ ਵਾਰਸ ਵਜੋਂ ਪੇਸ਼ ਕਰਦੇ ਸਨ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਗਦੈਲਾ ਲਾ ਕੇ ਬੈਠਦੇ ਸਨ। ਬਾਬਾ ਬੇਦੀ ਨੇ ਦਰਬਾਰ ਸਾਹਿਬ ਦੇ ਅੰਦਰ ਬ੍ਰਾਹਮਣੀ ਰੀਤਾਂ ਦਾ ਪ੍ਰਚਲਨ ਕੀਤਾ ਤੇ ਪਰਿਕ੍ਰਮਾ ਵਿੱਚ ਮੂਰਤੀਆਂ ਵੀ ਰੱਖਵਾ ਦਿੱਤੀਆਂ। ਪ੍ਰੋ. ਗੁਰਮੁੱਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੇ ਸਾਥੀਆਂ ਨੇ ਇਹਨਾਂ ਸਭ ਮਨਮਤਾਂ ਨੂੰ ਸਹਿਣ ਨਾ ਕਰਦਿਆਂ 'ਸਿੰਘ ਸਭਾ ਅੰਮ੍ਰਿਤਸਰ' ਨਾਲੋਂ ਆਪਣਾ ਨਾਤਾ ਤੋੜ ਕੇ ੨ ਨਵੰਬਰ ੧੮੭੯ ਨੂੰ 'ਸਿੰਘ ਸਭਾ ਲਾਹੌਰ' ਦਾ ਗਠਨ ਕੀਤਾ ਗਿਆ। ਇਸ ਸਭਾ ਦਾ ਪ੍ਰਧਾਨ ਦੀਵਾਨ ਬੂਟਾ ਸਿੰਘ ਨੂੰ ਬਣਾਇਆ ਗਿਆ ਅਤੇ ਪ੍ਰੋ. ਗੁਰਮੁੱਖ ਸਿੰਘ ਜਨਰਲ ਸਕੱਤਰ ਬਣੇ। ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ ਤੇ ਭਾਈ ਬਸੰਤ ਸਿੰਘ ਸਭਾ ਦੇ ਮੋਢੀ ਮੈਂਬਰ ਸਨ। ਗਿਆਨੀ ਦਿੱਤ ਸਿੰਘ ਜੀ ਨੇ ਤਨੋ ਮਨੋਂ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਤਿ ਹੋ ਕੇ ਸਭਾ ਦਾ ਉਦੇਸ਼ਾਂ ਦਾ ਭਰਪੂਰ ਪ੍ਰਚਾਰ ਕੀਤਾ। ਜਲਦੀ ਹੀ ਇਸ ਸਭਾ ਨਾਲ ੩੦ ਹੋਰ ਸਭਾਵਾਂ ਜੁੜ ਗਈਆਂ। "ਅੰਮ੍ਰਿਤਸਰ ਧੜੇ ਦੇ ਪ੍ਰੰਪਰਾਵਾਦੀ ਲੋਕ ਸਾਰੇ ਦੇ ਸਾਰੇ ਰਈਸ ਅਥਵਾ ਸਰਦਾਰ ਅਤੇ ਉਹਨਾਂ ਦੇ ਪਿੱਠੂ ਸਰਮਾਏਦਾਰ ਸਨ ਪਰ ਉਨ੍ਹਾਂ ਦੇ ਮੁਕਾਬਲੇ ਲਾਹੌਰੀ ਧੜੇ ਦੇ ਲੋਕ ਪ੍ਰੋ. ਗੁਰਮੁੱਖ ਸਿੰਘ ਗਿਆਨੀ ਦਿੱਤ ਸਿੰਘ, ਸਰਦਾਰ ਜਵਾਰਰ ਸਿੰਘ ਕਪੂਰ ਆਦਿ ਸਾਰੇ ਹੀ ਸਧਾਰਨ ਤੇ ਗਰੀਬ ਤਬਕੇ ਦੇ ਸਿੱਖ ਸਨ ਅਤੇ ਉਹਨਾਂ ਵਿੱਚੋਂ ਬਹੁਤੇ ਮੋਢੀ ਅੰਗਰੇਜ਼ੀ ਪੜ੍ਹੇ ਲਿਖੇ ਸਨ। ਇਸੇ ਕਰਕੇ ਅੰਮ੍ਰਿਤਸਰ ਸਿੰਘ ਸਭਾ ਬਹੁਤੀ ਸਰਗਰਮ ਨਹੀਂ ਰਹੀ ਤੇ ਸਿੰਘ ਸਭਾ ਲਾਹੌਰ ਨੇ ਆਪਣੀਆਂ ਗਤੀਵਿਧੀਆਂ ਤੇਜ਼ ਰੱਖੀਆਂ।"੫

ਇਸ ਤਰਾਂ 'ਸਿੰਘ ਸਭਾ ਲਾਹੌਰ' ਵੱਲੋਂ ਸਿੱਖ ਗੁਰੂਆਂ ਦੀਆਂ ਸਿੱਖਿਆਵਾਂ, ਗੁਰ-ਇਤਿਹਾਸ ਤੇ ਨਿਰੋਲ ਸਿੱਖ ਸਿਧਾਂਤਾਂ ਦਾ ਡਟ ਕੇ ਪ੍ਰਚਾਰ ਕੀਤਾ ਗਿਆ। ਗਿਆਨੀ ਦਿੱਤ ਸਿੰਘ ਆਪਣੇ ਪ੍ਰਭਾਵਸ਼ਾਲੀ ਲੈਕਚਰਾਂ ਰਾਹੀਂ ਦਿਨ ਰਾਤ ਇੱਕ ਕਰਕੇ ਗੁਰੂ ਡੰਮ੍ਹ, ਸਮਾਜਿਕ ਕੁਰੀਤੀਆਂ ਅਤੇ ਵਹਿਮਾਂ, ਭਰਮਾਂ ਖ਼ਿਲਾਫ ਸਿੱਖ ਸੰਗਤਾਂ ਵਿੱਚ ਜਾਗਰੂਕਤਾ ਪੈਦਾ ਕਰ ਰਹੇ ਸਨ। "ਇਸ ਸਭਾ ਦੀ ਸਥਾਪਨਾ ਸਿੰਘ ਸਭਾ ਲਹਿਰ ਵਿੱਚ ਇੱਕ ਮੀਲ ਪੱਥਰ ਸਾਬਿਤ ਹੋਈ। ਇਸ ਸਭਾ ਵੱਲੋਂ ਸ਼ਹਿਰਾਂ ਅਤੇ ਪਿੰਡਾਂ ਵਿੱਚ ਥਾਂ ਥਾਂ ਸਿੰਘ ਸਭਾਵਾਂ ਸਥਾਪਿਤ ਕੀਤੀਆਂ ਗਈਆਂ। ਵੱਡੀ ਮਾਤਰਾ ਵਿੱਚ ਸਾਹਿਤ ਰਚਿਆ ਤੇ ਪ੍ਰਕਾਸ਼ਿਤ ਕੀਤਾ ਗਿਆ। ਖ਼ਾਲਸਾ ਅਖ਼ਬਾਰ ਲਾਹੌਰ ਦਾ ਚਾਲੂ ਹੋਣਾ ਅਤੇ ਪਾਠਕਾਂ ਵਿੱਚ ਇਸ ਦਾ ਹਰਮਨ ਪਿਆਰਾ ਹੋਣਾ, ਇਸ ਸਭਾ ਦੀ ਵੱਡੀ ਪ੍ਰਾਪਤੀ ਸੀ।"੬

ਆਰੀਆ ਸਮਾਜੀ ਸਾਧੂ ਦਯਾ ਨੰਦ ਨਾਲ ਸੰਵਾਦ- ਆਰੀਆ ਸਮਾਜ ਹਿੰਦੂ ਧਰਮ ਵਿੱਚੋਂ ਨਿਕਲਿਆ ਇੱਕ ਫ਼ਿਰਕਾ ਹੈ। ਸੁਆਮੀ ਦਯਾ ਨੰਦ ਸਰਸਵਤੀ ਦੁਆਰਾ ਆਰੀਆ ਸਮਾਜ ਦੀ ਸਥਾਪਨਾ ੨੯ ਮਾਰਚ, ੧੮੭੫ ਨੂੰ

ਬੰਬਈ ਵਿੱਚ ਕੀਤੀ ਗਈ ਸੀ। 'ਸੱਤਿਆਰਥ ਪ੍ਰਕਾਸ਼' ਇਹਨਾਂ ਦਾ ਮੁੱਖ ਗ੍ਰੰਥ ਹੈ। ਇਸ ਫ਼ਿਰਕੇ ਦੇ ਪੈਰੋਕਾਰ ਮੂਰਤੀ ਪੂਜਾ ਵਿੱਚ ਵਿਸ਼ਵਾਸ ਨਹੀਂ ਕਰਦੇ ਅਤੇ ਵੇਦਾਂ ਨੂੰ ਹੀ ਅਸਲ ਗਿਆਨ ਅਤੇ ਮੁਕਤੀ ਦਾ ਮਾਰਗ ਮੰਨਦੇ ਹਨ। ਇਹਨਾਂ ਨੇ ਹਿੰਦੂ ਸਮਾਜ ਵਿੱਚ ਫੈਲੇ ਛੂਆਛਾਤ ਅਤੇ ਜਾਤੀਗਤ ਵਿਵਸਥਾ ਦਾ ਸਖ਼ਤ ਵਿਰੋਧ ਕੀਤਾ। ਆਪਣੇ ਅੰਦੋਲਨ ਰਾਹੀਂ ਇਸਤਰੀਆਂ ਅਤੇ ਸ਼ੂਦਰਾਂ ਨੂੰ ਵੀ ਜਨੇਊ ਧਾਰਨ ਕਰਨ ਤੇ ਵੇਦ ਪੜ੍ਹਨ ਦਾ ਅਧਿਕਾਰ ਦਿੱਤਾ। ਆਪਣੇ ਮੱਤ ਦਾ ਪ੍ਰਚਾਰ ਕਰਨ ਲਈ ਉਹਨਾਂ ਨੇ ਪੂਰੇ ਭਾਰਤ ਦਾ ਚੱਕਰ ਲਾਇਆ। ਇਸੇ ਦੌਰਾਨ ਉਹ ਅਪ੍ਰੈਲ ੧੮੭੭ ਨੂੰ ਲਾਹੌਰ ਵਿਖੇ ਆਏ ਅਤੇ ਕਈ ਦਿਨ ਆਪਣੇ ਨਵੇਂ ਮੱਤ ਦੀਆਂ ਸਿੱਖਿਆਵਾ ਤੇ ਮਾਨਤਾਵਾਂ ਦਾ ਵਖਿਆਨ ਕਰਦੇ ਰਹੇ। ਗਿਆਨੀ ਦਿੱਤ ਸਿੰਘ ਜੀ ਉਸ ਵੇਲੇ 'ਚੌਂਠਿਆਂ ਵਾਲਾ' ਵਿੱਚ ਸਨ। ਆਪਣੇ ਅਧਿਐਨ ਅਤੇ ਵਿਦਵਤਾ ਦੇ ਬਲ ਤੇ ਗਿਆਨੀ ਜੀ ਸੰਵਾਦ, ਭਾਸ਼ਣ ਅਤੇ ਗੋਸ਼ਟੀਆਂ ਦੇ ਮਾਹਰ ਵਕਤਾ ਬਣ ਚੁੱਕੇ ਸਨ। ਸੁਆਮੀ ਜੀ ਦਾ ਵਖਿਆਨ ਸੁਣਨ ਤੋਂ ਬਾਅਦ ਉਹਨਾਂ ਨੇ ਸੁਆਮੀ ਜੀ ਨਾਲ ਧਰਮ ਸਬੰਧੀ ਸੰਵਾਦ ਕਰਨ ਦੀ ਇੱਛਾ ਪ੍ਰਗਟ ਕੀਤੀ। ਸੁਆਮੀ ਜੀ ਵੱਲੋਂ ਸਹਿਮਤੀ ਮਿਲਣ 'ਤੇ ਗਿਆਨੀ ਦਿੱਤ ਸਿੰਘ ਜੀ ਨੇ ਉਹਨਾਂ ਨਾਲ ਈਸ਼ਵਰ ਦਾ ਸਰੂਪ, ਈਸ਼ਵਰ ਦੁਆਰਾ ਸੰਸਾਰ ਦੀ ਰਚਨਾ ਅਤੇ ਪੰਜਾਂ ਤੱਤਾਂ ਬਾਰੇ ਕਾਫ਼ੀ ਲੰਬੀ ਚਰਚਾ ਕੀਤੀ ਗਈ। ਸੁਆਮੀ ਦਯਾ ਨੰਦ ਜੀ ਬਹੁਤ ਵੱਡੇ ਵਿਦਵਾਨ ਮਹਾਤਮਾ ਸਨ ਅਤੇ ਹਿੰਦੂ ਧਰਮ ਦੀਆਂ ਸਦੀਆਂ ਤੋਂ ਚੱਲੀਆਂ ਆ ਰਹੀਆਂ ਪ੍ਰੰਪਰਾਗਤ ਮਾਨਤਾਵਾਂ ਦਾ ਵਿਰੋਧ ਕਰਦੇ ਸਨ। ਹੁਣ ਤੱਕ ਅਨੇਕਾਂ ਵਿਦਵਾਨ, ਪੰਡਤ, ਮੌਲਵੀ ਆਦਿ ਸੁਆਮੀ ਜੀ ਨਾਲ ਧਰਮ ਗੋਸ਼ਟੀਆਂ ਵਿੱਚ ਹਾਰ ਖਾ ਚੁੱਕੇ ਸਨ ਪਰ ਸੁਆਮੀ ਜੀ ਗਿਆਨੀ ਦਿੱਤ ਸਿੰਘ ਜੀ ਦੁਆਰਾ ਉਠਾਏ ਪ੍ਰਸ਼ਨਾਂ ਦਾ ਸਹੀ ਜਵਾਬ ਦੇ ਕੇ ਉਹਨਾਂ ਦੀ ਤਸੱਲੀ ਨਾ ਕਰਵਾ ਸਕੇ।

ਇਸ ਤੋਂ ਚਾਰ ਕੁ ਦਿਨਾਂ ਬਾਅਦ ਫਿਰ ਗਿਆਨੀ ਜੀ ਨੇ ਸੁਆਮੀ ਦਯਾ ਨੰਦ ਜੀ ਨਾਲ 'ਵੇਦ ਈਸ਼ਵਰ ਕ੍ਰਿਤ ਨਹੀਂ" ਵਿਸ਼ੇ 'ਤੇ ਵਿਚਾਰ ਚਰਚਾ ਕੀਤੀ। ਇਸ ਚਰਚਾ ਵਿੱਚ ਵੀ ਗਿਆਨੀ ਜੀ ਪ੍ਰਮਾਣਾਂ ਦੇ ਅਧਾਰ 'ਤੇ ਇਹ ਸਿੱਧ ਕਰਨ ਵਿੱਚ ਸਫ਼ਲ ਰਹੇ ਕਿ ਵੇਦ ਕਿਸੇ ਮਨੁੱਖ ਦੁਆਰਾ ਲਿਖੇ ਗਏ ਹਨ ਨਾ ਕਿ ਈਸ਼ਵਰੀ ਬਾਣੀ ਹਨ। ਸੁਆਮੀ ਦਯਾ ਨੰਦ ਨੇ ਆਪਣੇ ਪੱਖ ਵਿੱਚ ਬਹੁਤ ਪ੍ਰਮਾਣ ਦਿੱਤੇ ਤੇ ਦਲੀਲਾਂ ਪੇਸ਼ ਕੀਤੀਆਂ ਪਰ ਗਿਆਨੀ ਜੀ ਦੁਆਰਾ ਦਿੱਤੇ ਪ੍ਰਮਾਣ ਅਤੇ ਦਲੀਲਾਂ ਨੂੰ ਉਹ ਕਾਟ ਨਾ ਕਰ ਸਕੇ। ਤੀਸਰੀ ਵਾਰ ਫਿਰ ਦੋਹਾਂ ਵਿਦਵਾਨਾਂ ਵਿਚਕਾਰ 'ਮੁਕਤੀ' ਦੇ ਵਿਸ਼ੇ ਉੱਤੇ ਸੰਵਾਦ ਰਚਾਇਆ ਗਿਆ। ਇਸ ਵਾਰ ਵੀ ਗਿਆਨੀ ਜੀ ਨੇ ਆਪਣੇ ਵੱਲੋਂ ਜ਼ੋਰਦਾਰ ਸੂਖਮ ਦਲੀਲਾਂ ਸਹਿਤ ਸੁਆਮੀ ਦਯਾ ਨੰਦ ਨੂੰ ਲਾ-ਜਵਾਬ ਕਰ ਦਿੱਤਾ। ਇਸ ਸਾਰੀ ਚਰਚਾ ਦਾ ਜ਼ਿਕਰ ਗਿਆਨੀ ਦਿੱਤ ਸਿੰਘ ਜੀ ਦੀ ਪੁਸਤਕ 'ਮੇਰਾ ਤੇ ਸਾਧੂ ਦਯਾ ਨੰਦ ਦਾ ਸੰਵਾਦ' ਅਤੇ ਪੰਡਿਤ ਲੇਖ ਰਾਮ ਦੀ ਪੁਸਤਕ 'ਮਹਾਂਰਿਸ਼ੀ ਸੁਆਮੀ ਦਯਾ ਨੰਦ ਸਰਸਵਤੀ ਕਾ ਜੀਵਨ ਚਰਿਤ੍ਰ' ਵਿੱਚ ਪੜਿਆ ਜਾ ਸਕਦਾ ਹੈ। ਰਤਨ ਸਿੰਘ ਜੱਗੀ ਲਿਖਦੇ ਹਨ, "ਗਿਆਨੀ ਦਿੱਤ ਸਿੰਘ ਇੱਕ ਪ੍ਰਭਾਵਸ਼ਾਲੀ ਵਕਤਾ ਸੀ। ਇਸ ਦੇ ਭਾਸ਼ਣ ਅਨੇਕਾਂ ਸਰੋਤਿਆਂ ਨੂੰ ਸ਼ਰਧਾਲੂ ਬਣਾ ਦਿੰਦੇ ਸਨ। ਸ਼ਾਸਤ੍ਰਾਰਥ ਵਿੱਚ ਵੀ ਇਹ ਬਹੁਤ ਪ੍ਰਬੀਨ ਸੀ। ਗੱਲ ਨੂੰ ਦਲੀਲ ਨਾਲ ਪੁਸ਼ਟੀ ਕਰਕੇ ਇਤਨੀ ਨੁਕ ਨਾਲ ਕਹਿੰਦਾ ਸੀ ਕਿ ਵਿਰੋਧੀ ਲੋਕ ਨਿਰਉੱਤਰ ਹੋ ਜਾਂਦੇ ਸਨ। ਇਸ ਨੇ ਸੁਆਮੀ ਦਯਾ ਨੰਦ ਨਾਲ ਤਿੰਨ ਵਾਰ ਸ਼ਾਸਤ੍ਰਾਰਥ ਕਰਕੇ ਉਸਨੂੰ ਪਛਾੜਿਆ ਸੀ।"੭

ਖ਼ਾਲਸਾ ਅਖ਼ਬਾਰ ਸ਼ੁਰੂ ਕਰਨਾ- 'ਖ਼ਾਲਸਾ ਅਖ਼ਬਾਰ' (ਸਪਤਾਹਿਕ) ੧੨ ਜੂਨ ੧੮੮੬ ਨੂੰ ਗਿਆਨੀ ਦਿੱਤ ਸਿੰਘ ਜੀ ਅਤੇ ਪ੍ਰੋ. ਗੁਰਮੁਖ ਸਿੰਘ ਦੁਆਰਾ ਸ਼ੁਰੂ ਕੀਤਾ ਗਿਆ ਸੀ। ਗਿਆਨੀ ਜੀ ਇਸ ਅਖ਼ਬਾਰ ਦੇ ਬਾਨੀ ਸੰਪਾਦਕ ਸਨ। ਇਸ ਅਖ਼ਬਾਰ ਨੂੰ ਸ਼ੁਰੂ ਕਰਨ ਦਾ ਮੁੱਖ ਉਦੇਸ਼ ਸਿੱਖ ਸਿਧਾਂਤਾਂ ਦਾ ਪ੍ਰਚਾਰ ਕਰਕੇ ਸਿੱਖ ਸਮਾਜ ਵਿੱਚ ਪੈਦਾ ਹੋ ਰਹੀਆਂ ਕੁਰੀਤੀਆਂ ਖ਼ਿਲਾਫ ਅਵਾਜ਼ ਉਠਾਉਣਾ ਅਤੇ ਦੰਭ ਨਿਵਾਰਨ ਸੀ। ਸਿੰਘ ਸਭਾ ਲਾਹੌਰ ਦੀਆਂ ਸਰਗਰਮੀਆਂ ਅਤੇ ਉਦੇਸ਼ਾਂ ਨੂੰ ਸਿੱਖ ਸਮਾਜ ਤੱਕ ਪਹੁੰਚਾਉਣ ਵਿੱਚ ਇਸ ਅਖ਼ਬਾਰ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਅਖ਼ਬਾਰ ਦੇ ਮਨੋਰਥਾਂ ਬਾਰੇ ਗਿਆਨੀ ਦਿੱਤ ਸਿੰਘ ਜੀ ਨੇ ਇਸੇ ਅਖ਼ਬਾਰ ਵਿੱਚ ਲਿਖਿਆ ਸੀ, "ਖ਼ਾਲਸਾ ਕੌਮ ਦੇ ਪਿਯਾਰਿਆਂ ਸਿੰਘਾਂ

ਨੂੰ ਵਿਦਤ ਹੋਵੇ ਕਿ ਜੋ ਖ਼ਾਲਸਾ ਅਖ਼ਬਾਰ ਦਾ ਅਸਲੀ ਸਿਧਾਂਤ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸਾਰੀ ਦੁਨੀਆਂ ਪਰ ਫੈਲ ਜਾਣ ਅਤੇ ਦਸਮੇ ਪਾਤਿਸਾਹਿ ਜੀ ਦੀ ਮਹਿਮਾ ਸਭ ਪ੍ਰਾਣੀ ਮਾਤ੍ਰ ਦੇ ਚਿਤਿ ਵਿਚ ਪ੍ਰਵੇਸ਼ ਕਰ ਜਾਵੇ।" (੧੪ ਮਈ, ੧੮੮੭, ਅੰਕ ੪੯)

'ਖ਼ਾਲਸਾ ਅਖ਼ਬਾਰ' ਸ਼ੁਰੂ ਕਰਨ ਲਈ ਸਭ ਤੋਂ ਵੱਧ ਮਾਲੀ ਮੱਦਦ ਕੰਵਰ ਬਿਕਰਮ ਸਿੰਘ ਕਪੂਰਥਲਾ ਵਾਲਿਆਂ ਨੇ ਕੀਤੀ। ਇੱਕ ਵਾਰ ਜਦ ਅਖ਼ਬਾਰ ਬੰਦ ਹੋਣ 'ਤੇ ਦੁਬਾਰਾ ਸ਼ੁਰੂ ਕਰਨਾ ਸੀ ਤਾਂ ਮਾਹਾਰਾਜਾ ਹੀਰਾ ਸਿੰਘ ਨਾਭਾ ਨੇ ਸੱਤ ਹਜ਼ਾਰ ਦੀ ਮੱਦਦ ਕੀਤੀ। ਅਖ਼ਬਾਰ ਨੂੰ ਚਲਾਉਣ ਲਈ ਗਿਆਨੀ ਜੀ ਕਈ ਵਾਰ ਮਾਲੀ ਮੁਸ਼ਕਿਲਾਂ ਵਿੱਚ ਘਿਰੇ ਪਰ ਫੇਰ ਵੀ ਉਹਨਾਂ ਨੇ ਆਪਣੇ ਆਖ਼ਰੀ ਸਮੇਂ ਤੱਕ ਕਿਵੇਂ ਨਾ ਕਿਵੇਂ "'ਖ਼ਾਲਸਾ ਅਖ਼ਬਾਰ' ਦਾ ਪ੍ਰਕਾਸ਼ਨ ਜਾਰੀ ਰੱਖਿਆ ਕਿਉਂਕਿ ਉਹ ਇਸ ਅਖ਼ਬਾਰ ਨੂੰ ਸਿੱਖ ਕੌਮ ਦੀ ਪੁਨਰ ਸੁਰਜੀਤੀ ਦੇ ਰਸਤੇ ਵਿੱਚ ਇੱਕ ਮੀਲ ਪੱਥਰ ਸਮਝਦੇ ਸਨ। "ਗਿਆਨੀ ਦਿੱਤ ਸਿੰਘ ਦੀ ਅਦੁੱਤੀ ਮਿਹਨਤ ਸਦਕਾ ਅਖ਼ਬਾਰ ਨੇ ਬੇਹੱਦ ਪ੍ਰਸਿੱਧੀ ਹਾਸਲ ਕੀਤੀ। ਇਸ ਨਾਲ ਗਿਆਨੀ ਦਿੱਤ ਸਿੰਘ ਜੀ ਦੀ ਇੱਕ ਮਹਾਨ ਲੇਖਕ, ਪੱਤਰਕਾਰ, ਪ੍ਰਚਾਰਕ, ਅਤੇ ਲਾਸਾਨੀ ਵਿਦਵਾਨ ਵਜੋਂ ਛਬੀ ਬਣ ਗਈ ਸੀ। ਇਸੇ ਕਰਕੇ ਉਹ ਆਪਣੇ ਸਮੇਂ ਦੇ ਮੋਹਰੀ ਸਿੱਖ ਵਿਦਵਾਨ ਵਜੋਂ ਜਾਣੇ ਜਾਣ ਲੱਗੇ ਸਨ ਅਤੇ ਉਹਨਾਂ ਦੀ ਵਿਦਵਤਾ ਦੇ ਝੰਡੇ ਚਾਰੇ ਪਾਸੇ ਲਹਿਰਾਉਣ ਲੱਗ ਪਏ ਸਨ। ਇਹੀ ਕਾਰਨ ਹੈ ਕਿ ਅੱਜ ਇੱਕ ਸ਼ਦੀ ਤੋਂ ਬਾਅਦ ਵੀ ਉਹਨਾਂ ਦੇ ਕੱਦ ਦਾ ਕੋਈ ਵਿਦਵਾਨ ਕੌਮ ਨੂੰ ਨਹੀਂ ਮਿਲਿਆ।"੮

ਗਿਆਨੀ ਜੀ ਉੱਤੇ ਮੁਕੱਦਮਾ ਚੱਲਣਾ- ਆਪਾਂ ਉੱਪਰ ਪੜ੍ਹ ਚੁੱਕੇ ਹਾਂ ਕਿ ਬਾਬਾ ਖੇਮ ਸਿੰਘ ਬੇਦੀ 'ਗੁਰੂ ਗ੍ਰੰਥ ਸਾਹਿਬ' ਦੀ ਹਜ਼ੂਰੀ ਵਿੱਚ ਗਦੈਲਾ ਲਾ ਕੇ ਬੈਠਦਾ ਸੀ। ਉਸਦੇ ਸਾਥੀ ਵੀ ਦਰਬਾਰ ਸਾਹਿਬ ਦੀ ਪਰਿਕ੍ਰਮਾ ਅੰਦਰ ਮੂਰਤੀ ਪੂਜਾ, ਬੁੱਤ ਪ੍ਰਸਤੀ ਅਤੇ ਬ੍ਰਾਹਮਣੀ ਰੀਤਾਂ ਦਾ ਪ੍ਰਸਾਰ ਕਰ ਰਹੇ ਸਨ। ਸਿੰਘ ਸਭਾ ਲਾਹੌਰ ਨੇ ਬਾਬਾ ਖੇਮ ਸਿੰਘ ਬੇਦੀ ਨੂੰ ਇਹਨਾਂ ਕਰਤੂਤਾਂ ਤੋਂ ਬਾਜ ਆਉਣ ਲਈ ਕਈ ਵਾਰ ਤਾੜਨਾ ਕੀਤੀ ਪਰ ਉਸ 'ਤੇ ਕੋਈ ਅਸਰ ਨਾ ਹੋਇਆ। ਆਖਿਰ ਇੱਕ ਦਿਨ ਭਰੇ ਦੀਵਾਨ ਵਿੱਚ ਪ੍ਰੋ. ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਦਲੇਰੀ ਨਾਲ ਬਾਬਾ ਬੇਦੀ ਦੇ ਹੇਠੋਂ ਗਦੈਲਾ ਧੂਹ ਕੇ ਵਗਾਹ ਮਾਰਿਆ ਅਤੇ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਮੂਰਤੀਆਂ ਚੁੱਕ ਕੇ ਬਾਹਰ ਸੁੱਟ ਦਿੱਤੀਆਂ ਗਈਆਂ। ਬਾਬਾ ਖੇਮ ਸਿੰਘ ਬੇਦੀ ਇੱਕ ਪ੍ਰਭਾਵਸ਼ਾਲੀ ਅਮੀਰ ਵਿਅਕਤੀ ਤੇ ਅੰਗਰੇਜ਼ੀ ਸਰਕਾਰ ਦਾ ਹਿਮਾਇਤੀ ਸੀ। ਬਾਬਾ ਬੇਦੀ ਦੇ ਕਹਿਣ 'ਤੇ ਅਕਾਲ ਤਖ਼ਤ, ਦਰਬਾਰ ਸਾਹਿਬ, ਝੰਡਾ ਬੁੰਗਾ, ਬਾਬਾ ਅਟੱਲ ਤੇ ਸ਼ਹੀਦ ਗੰਜ ਦੇ ਪੁਜਾਰੀਆਂ ਨੇ ਆਪਣੇ ਦਸਤਖਤਾਂ ਹੇਠ ਇੱਕ ਹੁਕਮਨਾਮਾ ਜਾਰੀ ਕਰਕੇ ੧੮ ਮਾਰਚ ੧੮੮੭ ਨੂੰ ਪ੍ਰੋ. ਗੁਰਮੁੱਖ ਸਿੰਘ ਨੂੰ ਸਿੱਖ ਪੰਥ ਤੋਂ ਛੇਕ ਦਿੱਤਾ। ਗਿਆਨੀ ਦਿੱਤ ਸਿੰਘ ਨੇ ਪੁਜਾਰੀਆਂ ਦੀ ਇਸ ਵਧੀਕੀ ਦਾ ਆਪਣੇ ਭਾਸ਼ਣਾਂ, ਵਿਖਿਆਨਾਂ ਅਤੇ 'ਖ਼ਾਲਸਾ ਅਖਬਾਰ' ਰਾਹੀਂ ਪੁਰਜ਼ੋਰ ਵਿਰੋਧ ਕੀਤਾ। ਪੁਜਾਰੀਆਂ ਦੀਆਂ ਸਿੱਖੀ ਵਿਰੋਧੀ ਕਰਤੂਤਾਂ ਨੂੰ ਉਜਾਗਰ ਕਰਨ ਲਈ ਉਹਨਾਂ ਨੇ 'ਸਵਪਨ ਨਾਟਕ' ਦੇ ਨਾਂ ਪੁਸਤਕ ਲਿਖੀ । ਜਿਸ ਨਾਟਕ ਤੋਂ ਚਿੜ੍ਹ ਕੇ ਬਾਬਾ ਖੇਮ ਸਿੰਘ ਬੇਦੀ, ਤੇ ਮਹੰਤ ਸੁਮੇਰ ਸਿੰਘ ਪਟਨੇ ਵਾਲਿਆਂ ਨੇ ਉਦੈ ਸਿੰਘ ਬੇਦੀ ਹੱਥੋਂ ਗਿਆਨੀ ਜੀ ਦੇ ਖਿਲਾਫ ਮੁਕੱਦਮਾ ਦਰਜ ਕਰਵਾ ਦਿੱਤਾ। ਇਸ ਨਾਲ 'ਖ਼ਾਲਸਾ ਅਖ਼ਬਾਰ' ਤੇ ਲਾਹੌਰ ਪ੍ਰੈੱਸ ਦੋਵੇਂ ਬੰਦ ਹੋ ਗਏ। ਆਰੀਆ ਸਮਾਜੀ, ਗੁਲਾਬਦਾਸੀਏ ਤੇ ਹੋਰ ਕਈ ਸੰਤ, ਮਹੰਤ, ਤੇ ਪੁਜਾਰੀ ਤਬਕਾ ਗਿਆਨੀ ਜੀ ਦੇ ਵਿਰੋਧ 'ਤੇ ਉੱਤਰ ਆਏ। ਇਸ ਔਖੀ ਘੜੀ ਵਿੱਚ ਪ੍ਰੋ. ਗੁਰਮੁੱਖ ਸਿੰਘ ਨੇ ਗਿਆਨੀ ਜੀ ਦੀ ਬਹੁਤ ਮੱਦਦ ਕੀਤੀ। ਮੱਕਦਮੇ ਦਾ ਫ਼ੈਸਲਾ ਆਉਣ 'ਤੇ ਗਿਆਨੀ ਜੀ ਨੂੰ ੫੧ ਰੁਪਏ ਜ਼ੁਰਮਾਨਾ ਲਾਇਆ ਗਿਆ ਪਰ ਬਾਅਦ ਵਿੱਚ ਉਹ ਵੀ ਅਪੀਲ ਕਰਕੇ ਮਾਫ਼ ਕਰਵਾ ਲਿਆ ਗਿਆ। ਗਿਆਨੀ ਜੀ ਨੇ ਪ੍ਰੈਸ ਤੇ ਅਖ਼ਬਾਰ ਮੁੜ ਤੋਂ ਸ਼ੁਰੂ ਕਰਕੇ ਗੁਰਮਤਿ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਉਹਨਾਂ ਨੇ ਆਪਣੀਆਂ ਤੇਜ਼-ਤਰਾਰ ਲਿਖਤਾਂ ਰਾਹੀਂ ਸਿੱਖ ਸਮਾਜ ਅਤੇ ਖ਼ਾਸ ਕਰਕੇ ਦੱਬੇ-ਕੁਚਲੇ ਲੋਕਾਂ ਅੰਦਰ ਜਾਗਰਿਤੀ ਲਿਆਉਣੀ ਸ਼ੁਰੂ ਕਰ ਦਿੱਤੀ। "ਇਥੇ ਇਹ ਵਰਨਣਯੋਗ ਹੈ ਕਿ ਸਤੰਬਰ ੧੯੯੫ ਵਿੱਚ ਅੰਮ੍ਰਿਤਸਰ ਵਿਖੇ ਹੋਏ 'ਵਿਸ਼ਵ ਸਿੱਖ ਸੰਮੇਲਨ' ਦੌਰਾਨ ਪ੍ਰੋ. ਗੁਰਮੁਖ

ਸਿੰਘ ਜੀ ਦੀਆਂ ਪੰਥਕ ਸੇਵਾਵਾਂ ਦੀ ਭਰਪੂਰ ਸ਼ਲਾਘਾ ਕਰਦਿਆਂ, ਪੰਥਕ ਪਰਿਵਾਰ ਨਾਲ ਉਹਨਾਂ ਦੇ ਅਟੁੱਟ ਰਿਸ਼ਤੇ ਨੂੰ ਪੂਰੀ ਸ਼ਿੱਦਤ ਨਾਲ ਪ੍ਰਵਾਨ ਕੀਤਾ ਗਿਆ ਹੈ। "੯ ਭਾਵ ਕਿ ਪ੍ਰੋ. ਗੁਰਮੁਖ ਸਿੰਘ ਦੇ ਚਲਾਣੇ ਤੋਂ ਪੂਰੇ ੧੦੮ ਸਾਲ ਬਾਅਦ ਉਹਨਾਂ ਨੂੰ ਪੰਥ ਵਿੱਚੋਂ ਛੇਕਣ ਵਾਲਾ ੧੮੮੭ ਦਾ ਹੁਕਮਨਾਮਾ ਰੱਦ ਕਰ ਦਿੱਤਾ ਗਿਆ।

ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ- ਸਿੱਖ ਸਮਾਜ ਅਤੇ ਖ਼ਾਸ ਕਰਕੇ ਨੌਜਵਾਨ ਵਰਗ ਉੱਪਰ ਪੱਛਮੀ ਸਿੱਖਿਆ ਅਤੇ ਅਨਮੱਤੀਆਂ ਦੇ ਵਧ ਰਹੇ ਪ੍ਰਭਾਵ ਤੋਂ ਚਿੰਤਤ ਸਿੱਖ ਆਗੂਆਂ ਵੱਲੋਂ ਵਿਦਿਆਰਥੀਆਂ ਅੰਦਰ ਸਿੱਖ ਸੱਭਿਆਚਾਰ ਤੇ ਸਿੱਖੀ ਸੋਚ ਦਾ ਪ੍ਰਸਾਰ ਕਰਨ ਲਈ ਇੱਕ ਆਪਣੀ ਵਿਦਿਅਕ ਸੰਸਥਾ ਸ਼ੁਰੂ ਕਰਨ ਦੀ ਮੰਗ ਉੱਠਣ ਲੱਗੀ। ਇਸ ਮਕਸਦ ਲਈ ਸਿੱਖ ਬੁੱਧੀਜੀਵੀਆਂ ਦੀ ਪਹਿਲੀ ਇਕੱਤਰਤਾ ਅੰਮ੍ਰਿਤਸਰ ਦੇ 'ਲਾਰੰਸ ਹਾਲ' ਵਿੱਚ ਹੋਈ। ਕਾਲਜ ਦੀ ਸਥਾਪਨਾ ਲਈ ਬਣਾਈ ਕਮੇਟੀ ਦੇ ਪ੍ਰਧਾਨ ਬਾਬਾ ਖੇਮ ਸਿੰਘ ਬੇਦੀ ਸਨ। ਲਾਹੌਰ ਅਤੇ ਅੰਮ੍ਰਿਤਸਰ ਦੀਆਂ ਸਿੰਘ ਸਭਾਵਾਂ ਵਿੱਚ ਮੱਤਭੇਦ ਹੋਣ ਕਾਰਨ ਕੋਈ ਗੱਲ ਸਿਰੇ ਨਾ ਚੜ੍ਹ ਸਕੀ। ਫਿਰ ੨੦ ਫਰਵਰੀ ੧੮੯੦ ਨੂੰ ਦੂਜੀ ਇਕੱਤਰਤਾ ਸਰ ਅਤਰ ਸਿੰਘ ਭਦੌੜ ਦੀ ਪ੍ਰਧਾਨਗੀ ਹੇਠ ਬੁਲਾਈ ਗਈ। ਇਸ ਇਕੱਠ ਵਿੱਚ ਸਰਦਾਰ ਦਿਆਲ ਸਿੰਘ ਮਜੀਠੀਆ ਵੀ ਬੈਠੇ ਸਨ। ਉਹਨਾਂ ਨੇ ਇੱਕ ਸ਼ਰਤ ਰੱਖੀ ਕਿ ਜੇ ਕਾਲਜ ਦਾ ਨਾਂ 'ਦਿਆਲ ਸਿੰਘ ਮਜੀਠੀਆ ਕਾਲਜ' ਹੋਵੇ ਤਾਂ ਉਹ ਲੱਖਾਂ ਰੁਪਏ ਕਾਲਜ ਦੀ ਸਾਰੀ ਉਸਾਰੀ ਕਰਵਾਉਣ ਲਈ ਤਿਆਰ ਹਨ। ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਨੇ ਉਹਨਾਂ ਦੀ ਇਸ ਪੇਸ਼ਕਸ਼ ਦਾ ਸਖ਼ਤ ਵਿਰੋਧ ਕੀਤਾ। ਹੋਰ ਵੀ ਕਈ ਅਮੀਰ ਸਰਦਾਰਾਂ ਨੇ ਕਾਲਜ ਦਾ ਨਾਂ ਉਹਨਾਂ ਦੇ ਨਾਂ ਉੱਤੇ ਰੱਖੇ ਜਾਣ ਲਈ ਵੱਡੀ 'ਮਾਇਆ' ਦੀ ਪੇਸ਼ਕਸ਼ ਕੀਤੀ। ਗਿਆਨੀ ਦਿੱਤ ਸਿੰਘ ਨੇ ਅਜਿਹੇ ਸਭ ਮਾਇਕ ਲਾਭ ਠੁਕਰਾ ਕੇ ਕਿਹਾ ਕਾਲਜ ਦਾ ਨਾਂ 'ਖ਼ਾਲਸਾ ਕਾਲਜ' ਕਿਸੇ ਵੀ ਕੀਮਤ ਤੇ ਨਹੀਂ ਬਦਲਿਆ ਜਾਵੇਗਾ। "ਇਸ ਮੌਕੇ ਦਾ ਫਾਇਦਾ ਆਰੀਆ ਸਮਾਜੀ ਉਠਾ ਗਏ। ਉਨ੍ਹਾਂ ਲਾਹੌਰ ਵਿਚ ਦਿਆਲ ਸਿੰਘ ਮਜੀਠੀਆ ਦਾ ਨਾਂ 'ਤੇ ਕਾਲਜ ਖੋਲ ਦਿੱਤਾ। "੧੦

ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਅੰਮ੍ਰਿਤਸਰ ਦੀ ਧਰਤੀ 'ਤੇ 'ਖਾਲਸਾ ਕਾਲਜ' ਖੋਲਣ ਲਈ ਪੁਰਜ਼ੋਰ ਯਤਨ ਕਰ ਰਹੇ ਸਨ। 'ਖਾਲਸਾ ਅਖ਼ਬਾਰ' ਰਾਹੀਂ ਅਤੇ ਨਿੱਜੀ ਤੌਰ ਤੇ ਸਿੱਖ ਸਮਾਜ ਨੂੰ ਕਾਲਜ ਦੀ ਉਸਾਰੀ ਲਈ ਮਾਇਆ ਦੀ ਸਹਾਇਤਾ ਕਰਨ ਲਈ ਅਪੀਲਾਂ ਕੀਤੀਆਂ ਗਈਆਂ। ਸਭ ਤੋਂ ਪਹਿਲਾਂ ਮਾਹਾਰਾਜਾ ਪਟਿਆਲਾ ਨੇ ਡੇਢ ਲੱਖ ਦੀ ਵੱਡੀ ਰਕਮ ਕਾਲਜ ਲਈ ਭੇਜੀ। ਮਾਹਾਰਾਜਾ ਕਪੂਰਥਲਾ ਅਤੇ ਮਾਹਾਰਾਜਾ ਨਾਭਾ ਨੇ ਇੱਕ-ਇੱਕ ਲੱਖ ਸਹਾਇਤਾ ਕੀਤੀ। ਕੈਥਲ ਅਤੇ ਜੀਂਦ ਦੇ ਰਾਜਿਆਂ ਨੇ ੨੫-੨੫ ਹਜ਼ਾਰ ਰੁਪਏ ਭੇਜੇ। ਹੋਰ ਕਈ ਜਾਗਰੂਕ ਸਿੱਖਾਂ ਨੇ ਵੀ ਵਿੱਤ ਮੁਤਾਬਕ ਭਰਪੂਰ ਯੋਗਦਾਨ ਪਾਇਆ। ਇਸ ਤਰਾਂ ਅੰਮ੍ਰਿਤਸਰ ਸ਼ਹਿਰ ਤੋਂ ਤਿੰਨ ਮੀਲ ਦੀ ਦੂਰੀ 'ਤੇ ੫ ਮਾਰਚ,੧੮੯੨ ਨੂੰ ਲੈਫਟੀਨੈਂਟ ਗਵਰਨਰ 'ਸਰ ਜੇਮਜ਼ ਬਰਾਡਵੁਲ ਲਾਇਲ' ਨੇ ਜੈਕਾਰਿਆਂ ਦੀ ਗੂੰਜ ਵਿੱਚ 'ਖ਼ਾਲਸਾ ਕਾਲਜ ਅੰਮ੍ਰਿਤਸਰ' ਦਾ ਨੀਂਹ ਪੱਥਰ ਰੱਖਿਆ।੨੨ ਅਕਤੂਬਰ ੧੮੯੩ ਨੂੰ ਖ਼ਾਲਸਾ ਕਾਲਜ ਦੀ ਸ਼ੁਰੂਆਤ ਮਿਡਲ ਸਕੂਲ ਦੇ ਰੂਪ ਵਿੱਚ ਹੋਈ। ਅੱਜ 'ਖ਼ਾਲਸਾ ਕਾਲਜ ਅੰਮ੍ਰਿਤਸਰ' ਦਾ ਨਾਂ ਵਿਸ਼ਵ ਭਰ ਵਿੱਚ ਬੜੇ ਸਨਮਾਨ ਨਾਲ ਲਿਆ ਜਾਂਦਾ ਹੈ। ਗਿਆਨੀ ਦਿੱਤ ਸਿੰਘ ਜੀ ਵੱਲੋਂ ਕਾਲਜ ਦੇ ਅਰੰਭਿਕ ਦੌਰ ਵਿੱਚ ਸਲੇਬਸ ਦੀਆਂ ਧਾਰਮਿਕ ਪਾਠ ਪੁਸਤਕਾਂ ਆਪਣੇ ਹੱਥੀਂ ਲਿਖੀਆਂ ਗਈਆਂ ਸਨ। ਕਾਲਜ ਵੱਲੋਂ ਗਿਆਨੀ ਜੀ ਦੇ ਨਾਂ 'ਤੇ ਅੱਜ ਵੀ ਹੋਣਹਾਰ ਵਿਦਿਆਰਥੀਆਂ ਨੂੰ 'ਗੋਲਡ ਮੈਡਲ' ਦਿੱਤੇ ਜਾਂਦੇ ਹਨ।

ਅਕਾਲ ਚਲਾਣਾ- ਗਿਆਨੀ ਦਿੱਤ ਸਿੰਘ ਜੀ ਸਿੱਖ ਕੌਮ ਦੇ ਅਨਮੋਲ ਹੀਰੇ ਸਨ। ਉਹਨਾਂ ਨੇ ਆਪਣੀ ਸਿਹਤ ਅਤੇ ਪਰਿਵਾਰਿਕ ਜ਼ਿੰਮੇਵਾਰੀਆਂ ਦੀ ਪ੍ਰਵਾਹ ਕੀਤੇ ਬਿਨਾਂ ਸਾਰਾ ਜੀਵਨ ਸਿੱਖ ਕੌਮ ਦੇ ਲੇਖੇ ਲਾ ਦਿੱਤਾ। ਆਪਣੇ ਅਕਾਲ ਚਲਾਣੇ ਤੋਂ ਇੱਕ ਸਾਲ ਪਹਿਲਾਂ ਆਪ ਤੋਂ ਜ਼ਿਗਰ ਦੀ ਬਿਮਾਰੀ ਤੋਂ ਪੀੜਤ ਸਨ। ਜਦੋਂ ਵੀ ਸਰੀਰ ਨੂੰ ਤਕਲੀਫ ਆਉਂਦੀ ਤਾਂ ਮਾਮੂਲੀ ਬੁਖ਼ਾਰ ਦੀ ਦਵਾਈ ਲੈ ਕੇ ਦੋ ਚਾਰ ਦਿਨ ਬਾਅਦ ਫਿਰ ਜਲਸਿਆਂ, ਸਭਾਵਾਂ ਅਤੇ ਗੁਰੂ-ਘਰਾਂ ਵਿੱਚ ਸਿੱਖੀ ਪ੍ਰਚਾਰ ਲਈ ਨਿਕਲ ਤੁਰਦੇ ਸਨ। ੨੪ ਸਤੰਬਰ ੧੮੯੮ ਨੂੰ ਆਪ ਦੇ ਪਰਮ ਮਿੱਤਰ ਪ੍ਰੋ,. ਗੁਰਮੁਖ ਸਿੰਘ ਦੀ ਮੌਤ ਨੇ ਆਪ ਦੇ ਮਨ 'ਤੇ ਡਾਢਾ ਅਸਰ ਕੀਤਾ। ਫਿਰ ੧੭

ਜੂਨ ੧੯੦੧ ਨੂੰ ਆਪ ਦੀ ਨੌਂਵੀ ਵਿੱਚ ਪੜਦੀ ਪਿਆਰੀ ਪੁੱਤਰੀ ਵਿੱਦਿਆਵੰਤ ਕੌਰ ਦੀ ਅਚਨਚੇਤੀ ਮੌਤ ਨੇ ਆਪ ਨੂੰ ਡੂੰਘਾ ਸਦਮਾ ਦਿੱਤਾ। ਆਪ ਹੋਰ ਜ਼ਿਆਦਾ ਬਿਮਾਰ ਰਹਿਣ ਲੱਗੇ। ਅਖ਼ੀਰ ੬ ਸਤੰਬਰ ੧੯੦੧ ਸਿਰਫ਼ ੫੧ ਸਾਲ ਦੀ ਉਮਰ ਵਿੱਚ ਆਪ ਇਸ ਸੰਸਾਰ ਨੂੰ ਸਦੀਵੀ ਵਿਛੋੜਾ ਦੇ ਗਏ। ਆਪ ਦਾ ਵਿਛੋੜਾ ਸਿੱਖ ਸਮਾਜ ਲਈ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਸੀ। ਆਪ ਦੇ ਚਲਾਣੇ ਦੀ ਖ਼ਬਰ ਸਿੱਖਾਂ ਦੇ ਦਿਲਾਂ 'ਤੇ ਬਿਜਲੀ ਵਾਂਗ ਪਈ। ਕੌਮ ਨੂੰ ਆਪ ਜੀ ਵਰਗਾ ਹੋਰ ਕੋਈ ਮਿਸਾਲੀ ਵਿਦਵਾਨ ਨਜ਼ਰ ਨਹੀਂ ਆ ਰਿਹਾ ਸੀ। ਅੱਜ ਤੱਕ ਵੀ ਸਿੱਖ ਕੌਮ ਆਪ ਜੀ ਵਰਗਾ ਹੀਰਾ ਪੈਦਾ ਨਹੀਂ ਕਰ ਸਕੀ। ਭਾਈ ਵੀਰ ਸਿੰਘ, ਜੋ ਕਿ ਗਿਆਨੀ ਜੀ ਤੋਂ ਉਮਰ ਵਿੱਚ ੨੦ ਸਾਲ ਛੋਟੇ ਸਨ ਉਹਨਾਂ ਨੇ ਗਿਆਨੀ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ 'ਖ਼ਾਲਸਾ ਸਮਾਚਾਰ' ਵਿੱਚ ਲਿਖਿਆ ਸੀ 'ਕੌਮ ਲੁੱਟੀ ਗਈ'।

ਗਿਆਨੀ ਜੀ ਦੁਆਰਾ ਲਿਖ਼ਤ ਪੁਸਤਕਾਂ– ਗਿਆਨੀ ਦਿੱਤ ਸਿੰਘ ਜੀ ਦਾ ਰਚਨਾ ਸੰਸਾਰ ਬਹੁਤ ਵਿਸ਼ਾਲ ਹੈ। ਆਪ ਦੀਆਂ ਸਮੁੱਚੀਆਂ ਲਿਖ਼ਤਾਂ ਗੁਰਬਾਣੀ, ਗੁਰ–ਇਤਿਹਾਸ, ਨਿਰੋਲ ਸਿੱਖ ਸਿਧਾਂਤਾਂ ਦਾ ਪ੍ਰਚਾਰ ਅਤੇ ਸਿੱਖ ਧਰਮ ਵਿੱਚ ਫੈਲੇ ਪਾਖੰਡ 'ਤੇ ਚੋਟ ਕਰਦੀਆਂ ਹਨ। ਆਪ ਨੇ ਬ੍ਰਹਮਣਵਾਦੀ ਮਨੌਤਾਂ ਅਤੇ ਸਮਾਜਿਕ ਕੁਰੀਤੀਆਂ ਵਿਰੁੱਧ ਆਖ਼ਰੀ ਸਾਹ ਤੱਕ ਕਮਲ ਵਾਹੀ। ਧਰਮ ਦੇ ਠੇਕੇਦਾਰਾਂ, ਪੁਜਾਰੀਆਂ, ਸੰਤਾਂ, ਮਹੰਤਾਂ ਦੇ ਭ੍ਰਿਸ਼ਟ ਹੋ ਚੁੱਕੇ ਕਿਰਦਾਰ ਨੂੰ ਆਪਣੀਆਂ ਲਿਖ਼ਤਾਂ ਰਾਹੀਂ ਪਾਠਕਾਂ ਸਾਹਮਣੇ ਨੰਗਿਆਂ ਕੀਤਾ। ਵੱਖ ਵੱਖ ਵਿਦਵਾਨਾਂ ਨੇ ਆਪ ਦੁਆਰਾ ਰਚਿਤ ਕਿਤਾਬਾਂ ਦੀ ਗਿਣਤੀ ਵੱਖ ਵੱਖ ਦੱਸੀ ਹੈ। ਜਿਵੇਂ ਗਿਆਨੀ ਗੁਰਦਿਤ ਸਿੰਘ ਨੇ ੪੨, ਨਰਿੰਦਰ ਸਿੰਘ ਕਪੂਰ ਨੇ ੪੦, ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ੩੮, ਡਾ. ਕਰਨੈਲ ਸਿੰਘ ਸੋਮਲ ਨੇ ੫੨, ਡਾ. ਦਲਜੀਤ ਸਿੰਘ ਨੇ ੪੨, ਡਾ. ਸੰਦੀਪ ਕੌਰ ਸੇਖੋਂ ਨੇ ੪੧, ਪਰ ਸ: ਪ੍ਰੀਤਮ ਸਿੰਘ ਮੋਹਾਲੀ ਨੇ ਆਪਣੀ ਖੋਜ ਦੇ ਅਧਾਰ 'ਤੇ ਗਿਆਨੀ ਜੀ ਦੁਆਰਾ ਰਚਿਤ ਕਿਤਾਬਾਂ ਦੀ ਕੁੱਲ ਗਿਣਤੀ ੭੨ ਦੱਸੀ ਹੈ।

ਗਿਆਨੀ ਦਿੱਤ ਸਿੰਘ ਜੀ ਕਵਿਤਾ ਅਤੇ ਵਾਰਤਕ ਦੋਹਾਂ ਵੰਨਗੀਆਂ ਵਿੱਚ ਲਿਖਦੇ ਸਨ। ਆਪ ਦੀਆਂ ਪ੍ਰਮੁੱਖ ਰਚਨਾਵਾਂ ਹਨ: ਜੀਵਨ ਗੁਰੂ ਨਾਨਕ ਸਾਹਿਬ, ਗੁਰੂ ਨਾਨਕ ਪ੍ਰਬੋਧ, ਗੁਰੂ ਅਮਰਦਾਸ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਕ੍ਰਿਸ਼ਨ ਸਾਹਿਬ, ਕਲਗੀਧਰ ਉਪਕਾਰ, ਸਿੰਘਣੀਆਂ ਦਾ ਸਿਦਕ, ਭਾਈ ਤਾਰੂ ਸਿੰਘ ਦੀ ਸ਼ਹੀਦੀ, ਸਿੱਖ ਬੱਚੇ ਦੀ ਸ਼ਹੀਦੀ, ਦੁਰਗਾ ਪ੍ਰਬੋਧ, ਦੰਭ ਵਿਦਾਰਨ, ਸਾਧੂ ਦਯਾ ਨੰਦ ਤੇ ਮੇਰਾ ਸੰਵਾਦ, ਧਰਮ ਤੇ ਫਲਸਫਾ, ਖ਼ਾਲਸਾ ਧਰਮ ਸੰਸਕਾਰ ਵਿਧੀ, ਪੰਥ ਸੁਧਾਰ ਬਿਨੈ ਪੱਤਰ, ਗੁੱਗਾ ਗਪੌੜਾ, ਮੀਰਾਂ ਮਨੌਤ ਤੇ ਸੈਲਾਨੀ ਸਿੰਘ, ਗੁਰਮਤਿ ਆਰਤੀ ਪ੍ਰਬੋਧ, ਨਕਲੀ ਸਿੱਖ ਪ੍ਰਬੋਧ, ਪੰਮਾ ਪ੍ਰਬੋਧ, ਡਰਪੋਕ ਸਿੰਘ, ਸੁਲਤਾਨ ਪੁਆੜਾ, ਖਾਲਸਾ ਪੱਤਰ ਆਦਿ।

**ਹਵਾਲੇ ਤੇ ਟਿੱਪਣੀਆਂ :–**


੧– ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਸਿੱਖ ਕੌਮ ਦੇ ਗੌਰਵਮਈ ਵਿਦਵਾਨ:ਗਿਆਨੀ ਦਿੱਤ ਸਿੰਘ, ਪੰਨਾ ੩੦

੨– ਗਿਆਨੀ ਗੁਰਦਿੱਤ ਸਿੰਘ– 'ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ'

੩– ਡਾ. ਗੁਰਦਰਸ਼ਨ ਸਿੰਘ ਢਿੱਲੋਂ, Insights into Sikh Religion and History, page-136

੪– ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਸਿੱਖ ਕੌਮ ਦੇ ਗੌਰਵਮਈ ਵਿਦਵਾਨ:ਗਿਆਨੀ ਦਿੱਤ ਸਿੰਘ, ਪੰਨਾ– ੫੩

੫– ਸਮਸ਼ੇਰ ਸਿੰਘ ਅਸ਼ੋਕ, 'ਸਿੰਘ ਸਭਾ ਲਹਿਰ ਤੇ ਭਾਈ ਗੁਰਮੁਖ ਸਿੰਘ', ਗੁਰਮਤਿ ਪ੍ਰਕਾਸ਼, ਜੁਲਾਈ ੧੯੭੩ ਅੰਕ

੬– ਡਾ. ਕਰਨੈਲ ਸਿੰਘ ਸੋਮਲ, 'ਭਾਈ ਦਿੱਤ ਸਿੰਘ ਗਿਆਨੀ– ਜੀਵਨ ਰਚਨਾ ਤੇ ਸਖਸ਼ੀਅਤ', ਪੰਨਾ– ੫੧

੭– ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਗੁਰ ਰਤਨ ਪਬਲਿਸ਼ਰ ਪਟਿਆਲਾ

੮– ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਸਿੱਖ ਕੌਮ ਦੇ ਗੌਰਵਮਈ ਵਿਦਵਾਨ:ਗਿਆਨੀ ਦਿੱਤ ਸਿੰਘ, ਪੰਨਾ– ੧੧੦

੯– ਰੂਪ ਸਿੰਘ, 'ਪ੍ਰਮੁੱਖ ਸਿੱਖ ਸਖ਼ਸ਼ੀਅਤਾਂ', ਪ੍ਰਕਾਸ਼ਕ: ਸ਼੍ਰੋ. ਗੁ. ਪ੍ਰ. ਕਮੇਟੀ,ਪੰਨਾ–੧੯੯

੧੦– ਉਹੀ, ੨੦੫


—0—

# ਗੁਰਬਾਣੀ ਮਹਾਨ - ਸਿੱਖ ਨਾਦਾਨ

*ਪ੍ਰੋ: ਇੰਦਰਜੀਤ ਸਿੰਘ ਘੱਗਾ*
*9855151699*

ਇਕ ਵਾਰੀ ਸਿੱਖ ਆਗੂਆਂ ਦੀ ਬੈਠਕ ਵਿੱਚ ਸਿੱਖੀ ਨੂੰ ਉੱਚਾ ਚੁੱਕਣ ਲਈ ਜ਼ੋਰਦਾਰ ਘੜਮੱਸ ਪਿਆ ਹੋਇਆ ਸੀ। ਕਿਸੇ ਆਖਿਆ ਹਸਪਤਾਲ ਖੋਹਲੋ, ਦੂਜੇ ਨੇ ਕਿਹਾ ਸਕੂਲ ਚਾਲੂ ਕਰੋ। ਤੀਜੇ ਨੇ ਤੀਰ ਛੱਡਿਆ ਨਗਰ ਕੀਰਤਨ ਕਰੋ, ਤੇ ਚੌਥੇ ਨੇ ਜੈਕਾਰਾ ਗਜਾਇਆ ਸਰਕਾਰ ਵਿਰੁੱਧ ਮੋਰਚਾ ਲਾਓ। ਕਿਸੇ ਰਾਏ ਦਿੱਤੀ ਖਾਲਿਸਤਾਨ ਤੇ ਬਿਨਾਂ ਨਹੀਂ ਜੇ ਸਰਨਾ ਇੱਕ ਹੋਰ ਨੇ ਫੁਰਮਾਇਆ ਸਾਰੇ ਗੁਰਦਵਾਰਿਆਂ ਵਿੱਚ ਪੰਥ ਦੀ ਚੜ੍ਹਦੀ ਕਲਾ ਲਈ ਅਖੰਡ ਪਾਠ ਕਰਵਾਏ ਜਾਣ।ਪੰਥ ਦੀ ਵਿਗੜੀ ਤਕਦੀਰ ਸੰਵਾਰਨ ਵਾਸਤੇ ਲੱਗ ਰਹੇ ਜੋਰ ਕਾਰਨ ਸਾਰੇ "ਜਥੇਦਾਰ" ਪਸੀਨੋ ਪਸੀਨਾ ਹੋਏ, ਬੜੇ ਔਖੇ ਸਾਹ ਲੈ ਰਹੇ ਸਨ। ਗੇਗੜ ਨੂੰ ਸੰਭਾਲਦਿਆਂ ਪੰਥ ਦੇ ਦਰਦ ਦੀ ਪੀੜ ਵਿੱਚ ਵਿਆਕੁਲ, ਇੱਕ ਜ਼ਿਲ੍ਹਾ ਜਥੇਦਾਰ ਖੜਾ ਹੋਇਆ, ਤੇ ਇਲਾਹੀ ਫੁਰਮਾਨ ਪੜ੍ਹਕੇ ਸੁਣਾਉਣ ਦੇ ਅੰਦਾਜ਼ ਵਿੱਚ ਕੂਕਿਆ "ਮੇਰੇ ਪੰਥ ਪ੍ਰਬਤ ਭਰਾਵੋ ! ਬੜੀ ਦੇਰ ਤੋਂ ਮੈਂ ਕੱਚੇ ਪਿੱਲੇ ਜਿਹੇ ਵਿਚਾਰ ਸੁਣਦਾ ਆਵਾਜਾਰ ਹੋ ਰਿਹਾ ਸਾਂ। ਤੁਹਾਡੇ ਕੋਲੋਂ ਪੰਥ ਦੀ ਡੁੱਬਦੀ ਬੇੜੀ ਬੰਨੇ ਨਹੀਂ ਲੱਗਣੀ। ਇਹਦੇ ਵਾਸਤੇ ਮੇਰੇ ਕੋਲ ਜ਼ਿੰਦਗੀ ਦਾ ਤਜਰਬਾ ਹੈ, ਗੁਰੂ ਪਿਆਰ ਤੇ ਪੰਥਕ ਦਰਦ ਹੈ। ਬੜੀਆਂ ਸਕੀਮਾਂ ਸੁਣ ਚੁੱਕਿਆਂ ਹਾਂ ਮੈ, ਹੁਣ ਧਿਆਨ ਨਾਲ ਮੇਰੀ ਗੱਲ ਸੁਣੋ ਤੇ ਅਮਲੀ ਜਾਮਾ ਪਹਿਨਾਉ। ਇੱਕ ਮਿੰਟ ਗੁਆਏ ਬਿਨਾਂ ਸਾਰੇ ਗੁਰਦਵਾਰਿਆਂ ਵਿੱਚ ਝੁਲ ਰਹੇ ਨਿਸ਼ਾਨ ਸਾਹਿਬ ਦਸਦਸ ਫੁੱਟ ਉੱਚੇ ਕਰਵਾ ਦਿਓ। ਨਿਸ਼ਾਨ ਉੱਚੇ ਤਾਂ ਖਾਲਸਾ ਪੰਥ ਉੱਚਾ......।" ਜਥੇਦਾਰ ਜੇਤੂ ਅੰਦਾਜ਼ ਵਿੱਚ ਤਣਿਆ ਖੜਾ ਸੀ। ਤੇ ਕਿਸੇ ਨੇ ਜੋ ਬੋਲੋ ਸੋ ਨਿਹਾਲ ਦਾ ਜੈਕਾਰਾ ਗਜਾ ਕੇ ਇਸ ਵਿਚਾਰ ਦੀ ਪੁਸ਼ਟੀ ਕਰ ਦਿੱਤੀ।

ਚਾਰੇ ਪਾਸੇ ਬੜੀ ਕਾਵਾਂ ਰੌਲੀ ਪਾਈ ਜਾ ਰਹੀ ਹੈ, "ਪੰਥ ਨੂੰ ਸੰਭਾਲੋ, ਪਤਿਤਪੁਣਾ ਰੋਕੋ, ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚਾਓ, ਬ੍ਰਾਹਮਣੀ ਕਰਮਕਾਡਾਂ ਤੋਂ ਮੁਕਤੀ ਪਾਓ....।" ਵਿਧੀ ਪੂਰਵਕ ਆਪਣੀ ਜ਼ਿੰਮੇਵਾਰੀ ਸਮਝਕੇ ਕੋਈ ਜਥੇਬੰਦੀ ਲੰਮੇ ਸਮੇਂ ਦੇ ਕਾਰਜ ਉਲੀਕਣ ਲਈ ਤਿਆਰ ਨਹੀਂ ਹੈ। ਕੁੱਝ ਇੱਕ ਜਥੇਬੰਦੀਆਂ ਤੇ ਡੇਰੇਦਾਰ ਬੜੀ ਲਾ ਜੁਆਬ ਦਲੀਲ ਘੜੀ ਘੜਾਈ ਗੱਲ ਕਰਨ ਵਾਲੇ ਦੇ ਮੱਥੇ ਕੱਢ ਮਾਰਦੇ ਹਨ।" ਦੇਖੋ ਜੀ ਇਹ ਪਾਵਨ ਗੁਰਬਾਣੀ ਸਚਖੰਡ ਵਿੱਚੋਂ, ਬਾਬਾ ਨਾਨਕ ਜੀ ਨੇ ਲਿਆਂਦੀ ਹੈ। ਉੱਚੇ ਗਗਨ ਮੰਡਲਾਂ ਦੀਆਂ ਇਸ ਵਿੱਚ ਵਿਚਾਰਾਂ ਹਨ। ਇਸ ਨੂੰ ਕੌਣ ਸਮਝ ਸਕਦਾ ਹੈ? ਕੌਣ ਇਸ ਦੇ ਅਰਥ ਕਰਨ ਦੀ ਸਮਰਥਾ ਰੱਖਦਾ ਹੈ? ਇਹ ਤਾਂ ਬਸ ਗਾਉਣ ਲਈ ਤੇ ਆਨੰਦ ਲੈਣ ਲਈ ਹੈ।" ਕੀ ਮੈਂ ਪੁੱਛਣ ਦੀ ਗੁਸਤਾਖੀ ਕਰ ਸਕਦਾ ਹਾਂ ਕਿ ਇਹ ਬਾਣੀ ਬਾਬਾ ਨਾਨਕ ਜੀ ਨੇ ਧਰਤੀ ਤੇ ਆਕੇ ਹੀ ਕਿਉਂ ਲਿਖੀ? ਜੇ ਸੱਚਖੰਡ ਦੀ ਵਸਤੂ ਹੈ ਤਾਂ ਉਪਰ ਕਿਤੇ ਸੰਭਾਲ ਰੱਖਦੇ, ਧਰਤੀ ਉਪਰ ਆਉਣ ਦੀ ਕੀ ਲੋੜ ਸੀ? ਇਹ ਬਾਣੀ ਉਨ੍ਹਾਂ ਬੋਲੀਆਂ ਵਿੱਚ ਲਿਖੀ ਗਈ ਹੈ, ਜੋ ਇਸ ਭੂਖੰਡ ਤੇ ਪ੍ਰਚੱਲਤ ਸਨ। ਇਸ ਬਾਣੀ ਵਿੱਚ ਧਰਤੀ ਤੇ ਬਣੇ ਮੰਦਰਾਂ ਦਾ ਜ਼ਿਕਰ ਹੈ, ਮਸਜਿਦਾਂ ਦਾ ਜ਼ਿਕਰ ਹੈ। ਨਦੀਆਂ ਦਰਿਆਵਾਂ (**ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ। ਗੋਮਤੀ ਸਹਸ ਗਊ ਦਾਨੁ ਕੀਜੈ 973**) ਪਸ਼ੂਆਂ, ਪੰਛੀਆਂ, ਰੁੱਖਾਂ, ਬਿਰਖਾਂ, ਅੰਨ ਦਾਣੇ ਤੱਕ ਦੇ ਨਾਮ ਮੌਜੂਦ ਹਨ। ਜੋਗੀ, ਜੈਨੀ, ਬੋਧੀ, ਹਿੰਦੂ, ਮੁਸਲਮਾਨ, ਉਨ੍ਹਾਂ ਦੇ ਪੂਜਨੀਕ ਦੇਵਤੇ, ਆਦਿਕ ਦਾ

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਰਪੂਰ ਜ਼ਿਕਰ ਮਿਲਦਾ ਹੈ। ਹਵਾ, ਪਾਣੀ ਮਿੱਟੀ, ਸਮੁੰਦਰ, ਚੰਦ ਸੂਰਜ (ਜੋ ਧਰਤੀ ਤੋਂ ਨਜ਼ਰ ਆਉਂਦੇ ਹਨ) ਤਾਰਿਆਂ ਦਾ ਨਾਮ ਬਾਰ ਬਾਰ ਆਉਂਦਾ ਹੈ। ਜੇ ਇਹ ਬਾਣੀ ਮਨੁੱਖ ਮਾਤਰ (ਖਾਸ ਕਰ ਸਿੱਖ ਪੰਥ) ਲਈ ਨਹੀਂ ਹੈ, ਫਿਰ ਇਸਦੀ ਰਚਨਾ ਕਰਨ ਦੀ ਜ਼ਰੂਰਤ ਹੀ ਕੋਈ ਨਹੀਂ ਸੀ। ਜੇ ਬਾਣੀ ਨੂੰ ਕੋਈ ਸਮਝ ਨਹੀਂ ਸਕਦਾ ਤਾਂ ਇਸ ਅਸੂਲ ਦਾ ਨਿਰਣਾ ਕਿਵੇਂ ਹੋਵੇਗਾ ਕਿ ਗੁਰਮੱਤ ਕੀ ਹੈ ਤੇ ਮਨਮਤ ਕੀ ਹੈ? ਜਿਹੜੇ ਲੋਕ ਇਸ ਤਰ੍ਹਾਂ ਮੂਰਖਤਾ ਵਾਲਾ ਪ੍ਰਚਾਰ ਕਰ ਰਹੇ ਹਨ? ਉਹ ਨਿਰਮਲ ਨਿਆਰੇ ਖਾਲਸਾ ਪੰਥ ਨੂੰ ਬ੍ਰਾਹਮਣੀ ਖਾਰੇ ਸਾਗਰ ਵਿੱਚ ਡੋਬ ਰਹੇ ਹਨ! ਕੁੱਝ ਸਾਧ ਲਾਣਾ ਜੋ ਅਨਪੜ ਹੋਣ ਕਰਕੇ ਗੁਰਬਾਣੀ ਵਿਚਲੇ "ਸੱਚ" ਨੂੰ ਸਮਝਣ ਤੋਂ ਅਸਮਰਥ ਹੋਣ ਕਰਕੇ, ਆਪਣੀ ਕਮ ਅਕਲੀ ਨੂੰ ਛੁਪਾਉਂਦਾ ਹੋਇਆ ਇਹ ਆਖਕੇ ਪੱਲਾ ਛੁਡਾ ਲੈਂਦਾ ਹੈ ''ਜੀ ਬਾਣੀ ਨੂੰ ਕੌਣ ਸਮਝ ਸਕਦਾ ਹੈ? ਗੁਰੂ ਕੀ ਗਤ ਗੁਰੂ ਜਾਣੇ, ਅਸੀਂ ਗੁਰੂ ਦੀ ਬ੍ਰਾਬਰੀ ਕਿਵੇਂ ਕਰ ਸਕਦੇ ਹਾਂ?

ਇਹ ਉਪਰ ਵਰਣਿਤ ਵਿਚਾਰ ਦਾ ਇੱਕ ਪੱਖ ਹੈ। ਦੂਜਾ ਪੱਖ ਇਹ ਭੀ ਹੈ ਕਿ ਸਾਡੇ ਸਾਰੇ ਪ੍ਰਚਾਰਕ, ਧਾਰਮਕ ਸਟੇਜ ਤੇ ਹਾਜ਼ਰੀ ਲੁਆਣ ਵਾਲੇ, ਸਿੱਖ ਰਾਜਸੀ ਆਗੂ, ਕਵੀ, ਰਾਗੀ, ਢਾਡੀ ਆਦਿਕ, ਸਾਰੇ ਹੀ ਇਨ੍ਹਾਂ ਕੁਝ ਕੁ ਬਚਨਾਂ ਨੂੰ ਬਾਰ ਬਾਰ ਦੁਹਰਾਉਂਦੇ ਸੁਣੇ ਜਾ ਸਕਦੇ ਹਨ'' ਇਹ ਇਲਾਹੀ ਬਾਣੀ ਹੈ, ਧੁਰ ਕੀ ਬਾਣੀ ਹੈ, ਸਤਿਗੁਰ ਸਹਿਬਾਨ ਦੇ ਹਿਰਦੇ ਵਿੱਚੋਂ ਪ੍ਰਗਟ ਹੋਏ ਅਰਸ਼ੀ ਬਚਨ ਹਨ। ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਜੀ, ਦਸਾਂ ਪਾਤਿਸ਼ਾਹੀਆਂ ਦੀ ਆਤਮਕ ਜੋਤ ਹੈ ਸ਼ਬਦ ਗੁਰੂ ਹੈ, ਚੌਰ ਤਖਤ ਦੇ ਮਾਲਕ, ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ.....।'' ਇਸ ਤੋਂ ਪ੍ਰਗਟ ਹੋਇਆ ਅੱਜ ਦਾ ਇਲਾਹੀ ਇਰਸ਼ਾਦ, ਰੱਬੀ ਫੁਰਮਾਨ, ਅੱਜ ਦਾ ਮਹਾਂਵਾਕ ਦਰਬਾਰ ਸਾਹਿਬ ਤੋਂ ਬਖਸ਼ਿਸ਼ ਹੋਇਆ ''ਅੰਮ੍ਰਿਤ ਵੇਲੇ'' ਦਾ ਹੁਕਮਨਾਮਾ....''। ਪਾਠਕ ਜਨੋ ! ਤੁਸੀਂ ਇਸ ਤਰ੍ਹਾਂ ਦਾ ਪ੍ਰਚਾਰ ਸਿੱਖਾਂ ਦੀਆਂ ਧਾਰਮਕ ਸਟੇਜਾਂ ਤੋਂ ਹੁੰਦਾ ਅਨੇਕ ਵਾਰੀ ਸੁਣਿਆ ਹੋਵੇਗਾ। ਜਿੰਨੇ ਵਿਸ਼ੇਸ਼ਣ ਗੁਰੂ ਗ੍ਰੰਥ ਵਾਸਤੇ ਵੱਧ ਤੋਂ ਵੱਧ ਵਰਤੇ ਜਾ ਸਕਦੇ ਸਨ ਸਾਰੇ ਵਰਤੇ ਜਾ ਰਹੇ ਹਨ। ਹੁਣ ਜ਼ਰਾ ਗੌਰ ਨਾਲ ਦੁਬਾਰਾ ਧਿਆਨ ਕੇਂਦਰਤ ਕਰਕੇ ਸੋਚੋ। ਜਿੰਨੀ ਵਡਿਆਈ ਗੁਰੂ ਗ੍ਰੰਥ ਸਾਹਿਬ ਜੀ ਦੀ ਜਬਾਲੀ ਕਲਾਮੀ ਕੀਤੀ ਜਾ ਰਹੀ ਹੈ, ਕੀ ਸੱਚ ਮੁੱਚ ਇਸ ਤਰ੍ਹਾਂ ਸਵੀਕਾਰੀਆਂ ਭੀ ਜਾ ਰਿਹਾ ਹੈ? ਸਿੱਖਾਂ ਦੀ ਸ਼ਰਧਾ ਮੁਤਾਬਕ ਤਾਂ ਸਾਰੀ ਗੁਰਬਾਣੀ ਹੀ ਸਤਿਗੁਰੂ ਜੀ ਦਾ ਹੁਕਮਨਾਮਾ ਹੈ, ਤਾਂ ਕੀ ਹੁਕਮ ਦੀ ਉਲੰਘਣਾ ਭੀ ਕੀਤੀ ਜਾ ਸਕਦੀ ਹੈ? ਘਰ ਵਿੱਚ ਬੱਚੇ ਮਾਤਾ ਪਿਤਾ ਦਾ ਹੁਕਮ ਨਾ ਮੰਨਣ ਤਾਂ ਕੀ ਉਹ ਪਿਆਰ ਪ੍ਰਾਪਤ ਕਰਨ ਸਕਣਗੇ? ਅਦਾਲਤਾਂ ਵੱਲੋਂ ਦਿੱਤਾ ਗਿਆ ''ਹੁਕਮ'' ਕੋਈ ਪਲਟ ਕੇ ਵੇਖੇ! ਤੁਰੰਤ ਸੀਖਾਂ ਪਿੱਛੇ ਬੰਦ ਹੋਵੇਗਾ। ਹੁਕਮ ਵੱਡਿਆਂ ਵੱਲੋਂ ਦਿੱਤਾ ਜਾਂਦਾ ਹੈ, ਤੇ ਉਸ ਵਿੱਚ ਛੋਟਿਆਂ ਦੀ ਭਲਾਈ ਛੁਪੀ ਹੋਇਆ ਕਰਦੀ ਹੈ। ਜਿਹੜੇ ਮੈਂਬਰ ਘਰ ਦੇ ਵੱਡੇ ਦਾ ਹੁਕਮ ਨਾ ਮੰਨਣ, ਆਪ ਹੁਦਰੀਆਂ ਕਰਨ ਫਿਰ ਉਨ੍ਹਾਂ ਨੂੰ ਖੁਆਰੀ, ਬਰਬਾਦੀ ਤੋਂ ਕੋਈ ਨਹੀਂ ਬਚਾ ਸਕਦਾ।

ਸਿੱਖ ਬੁਲਾਰੇ ਤੇ ਸਿੱਖਾਂ ਦੇ ਚੌਧਰੀ ਸਟੇਜ ਤੇ ਨਾਟਕ ਬੜਾ ਵਧੀਆ ਕਰਦੇ ਆ ਰਹੇ ਹਨ। ਪਰ ਨਾਟਕ ਤਾਂ ਕੇਵਲ ਬਣਾਵਟੀ ਗੱਲ ਹੀ ਹੋਇਆ ਕਰਦੀ ਹੈ, ਉਸ ਵਿੱਚ ਹਕੀਕਤ ਤਾਂ ਕੋਈ ਹੁੰਦੀ ਹੀ ਨਹੀਂ। ਦੁਨੀਆਦਾਰੀ ਦੇ ਵਿਹਾਰ ਵਿੱਚ, ਸ਼ਾਇਦ ਨਾਟਕ ਕੀਤਾ ਚੱਲ ਜਾਵੇ, ਪਰ ਸੱਚੇ ਸਤਿਗੁਰੂ ਨਾਲ ਭੀ ਛਲ ਨਾਟਕ ? ਕੀ ਇਹ ਗੁਰਮੁਖਤਾਈ ਆਖੀ ਜਾ ਸਕਦੀ ਹੈ ਨਿਰੰਕਾਰ ਦਾ ਇਲਾਹੀ ''ਹੁਕਮ'' ਜਦੋਂ ਜਾਰੀ ਹੁੰਦਾ ਹੈ ਉਸ ਨੂੰ ਦੁਨੀਆਂ ਦੀ ਕੋਈ ਤਾਕਤ ਨਹੀਂ ਰੋਕ ਸਕਦੀ। ਸਮੁੰਦਰ ਉਛਲ ਕੇ ਧਰਤੀ ਵੱਲ ਚੜ੍ਹ ਪਏ ਤਾਂ ਤਬਾਹੀ ਕਰ ਦਿੰਦਾ ਹੈ। ਭੁਚਾਲ, ਬਾਰਸ਼ਾਂ ਤੂਫਾਨ ਆਦਿਕ ਜਦੋਂ ਕਹਿਰ ਵਰਤਾਉਂਦੇ ਹਨ, ਕੋਈ ਨਹੀਂ ਰੋਕ ਸਕਦਾ। ਜਦੋਂ ਖੁਸ਼ੀਆਂ ਖੇੜਿਆਂ ਵਾਲੇ ਸਾਜਗਾਰ ਮੌਸਮ ਚਲਦੇ ਹਨ, ਤਾਂ ਲਹਿਰਾਂ ਬਹਿਰਾਂ ਹੋ ਜਾਂਦੀਆਂ ਹਨ। ਵਿਸ਼ੇਸ਼ਣ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਦੇ ਦਿੱਤੇ ਸਾਰੇ, ਬਹੁਤ ਵੱਡੇ, ਪਰ ਹੁਕਮ ਉਸਦਾ ਅਸਲ ਵਿੱਚ ਕਿਤੇ ਭੀ ਨਹੀਂ ਚਲਦਾ। ਸਟੇਜੀ ਛਲ, ਨਾਟਕ ਨੂੰ ਛੱਡ ਕੇ ਜ਼ਰਾ ਅਸਲੀਅਤ ਵਿੱਚ ਉੱਤਰ ਕੇ

ਵੇਖੋ। ਸਿੱਖ ਪੰਥ ਦੀ ਤਰਜੇ ਜ਼ਿੰਦਗੀ ਕੀ ਗੁਰੂ ਗ੍ਰੰਥ ਸਾਹਿਬ ਜੀ ਦੇ ''ਹੁਕਮ'' ਮੁਤਾਬਕ ਹੈ ? ਜਦੋਂ ਸਿੱਖ ਅਖਵਾਣ ਵਾਲੇ ਹੀ ਸਤਿਗੁਰੂ ਜੀ ਦਾ ''ਹੁਕਮਨਾਮਾ'' ਮੰਨਣ ਲਈ ਤਿਆਰ ਨਹੀਂ ਫਿਰ ਖੁਆਰੀ ਤੇ ਬਰਬਾਦੀ ਹੀ ਪੱਲੇ ਪੈਣੀ ਹੋਈ। ਸੰਸਾਰ ਭਰ ਵਿੱਚ ਅੰਦਾਜ਼ਨ ਦੋ ਲੱਖ ਗੁਰਦੁਆਰੇ ਹਨ। ਉਨ੍ਹਾਂ ਸਾਰਿਆਂ ਥਾਈਂ ਸੱਚੀ ਬਾਣੀ ਦਾ ਹਰ ਰੋਜ਼ ਕਈ ਕਈ ਵਾਰ ''ਹੁਕਮਨਾਮਾ'' ਪੜ੍ਹ ਕੇ ਸੁਣਾਇਆ ਜਾਂਦਾ ਹੈ। ਬੋਰਡ ਤੇ ਲਿਖ ਦਿੱਤਾ ਜਾਂਦਾ ਹੈ ਤਾਂ ਕਿ ਹਰ ਕੋਈ ਪੜ੍ਹ ਸਕੇ। ਦੁਖੀ ਮਨ ਨਾਲ ਲਿਖ ਰਿਹਾ ਹਾਂ ਕਿ ਉਸ ''ਹੁਕਮਨਾਮੇ'' ਨੂੰ ਰਸਮ ਪੂਰਤੀ ਵਾਂਗ ਪੜ੍ਹਿਆ ਸੁਣਿਆ ਜਾ ਰਿਹਾ ਹੈ। ਉਸਨੂੰ ਸਮਝਣ ਵਾਸਤੇ ਕੋਈ ਜਤਨ ਨਹੀਂ ਕੀਤਾ ਜਾਂਦਾ। ਸੰਗਤ ਨੂੰ ਸਮਝਾਉਣ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਜੋ ਕੀਰਤਨੀਏ ਕੀਰਤਨ ਕਰਦੇ ਉਮਰ ਬਿਤਾ ਦਿੰਦੇ ਹਨ, ਬਾਣੀ ਬਹੁਤ ਸਾਰੀ ਯਾਦ ਭੀ ਕਰ ਲੈਂਦੇ ਹਨ। ਉਨ੍ਹਾਂ ਨੂੰ ਖੁਦ ਪਤਾ ਨਹੀਂ ਹੁੰਦਾ ਕਿ ਅਸੀਂ ਜੋ ਗਾ ਰਹੇ ਹਾਂ, ਇਸ ਦਾ ਅਰਥ ਕੀ ਹੈ। ਸਤਿਗੁਰੂ ਕੀ ''ਹੁਕਮ'' ਦੇ ਰਹੇ ਹਨ। ਪਾਠੀ ਪਾਠ ਕਰਦਿਆਂ ਬੁੱਢੇ ਹੋ ਜਾਂਦੇ ਹਨ, ਇੱਕ ਮਸ਼ੀਨ ਦੀ ਨਿਆਈ। ਕੀ ਪੜ੍ਹ ਰਹੇ ਹਨ, ਕੀ ਉਪਦੇਸ਼ ਹੈ ਪਾਵਨ ਬਾਣੀ ਦਾ ਕੁਛ ਪਤਾ ਨਹੀਂ। ਸਤਿਗੁਰੂ ਗ੍ਰੰਥ ਸਾਹਿਬ ਦੀ ਗੋਦ ਵਿੱਚ ਬੈਠ ਕੇ, ਵਾਜਿਆਂ ਚਿਮਟਿਆਂ ਵਾਲੇ, ਲੰਮੇ ਝੁੱਗਿਆਂ ਵਾਲੇ, ''ਸ੍ਰੀ ਮਾਨ 1008, ਸੰਤ, ਬ੍ਰਹਮ ਗਿਆਨੀ'' ਹੋਣ ਦਾ ਢੋਲ ਪਿੱਟਣ ਵਾਲੇ ''ਸੱਚਾ ਹੁਕਮਨਾਮਾ'' (ਗੁਰਬਾਣੀ) ਤਿਆਗ ਕੇ, ਆਪਣੇ ਜੋੜੇ ਹੋਏ ਘਿਸੇ ਪਿਟੇ ਟੋਟਕੇ, (ਕਵਿਤਾਵਾਂ) ਭੋਲੀਆਂ ਸੰਗਤਾਂ ਨੂੰ ਹੇਕਾਂ ਲਾ ਲਾ ਕੇ, ਸੰਘ ਪਾੜ ਪਾੜ ਕੇ ਸੁਣਾਏ ਜਾ ਰਹੇ ਹਨ। ਭੋਲੇ ਸ਼ਰਧਾਲੂ ਮਨਮਤੀ ਕੂੜਾ ਕਰਕਟ ਮਨ ਦੇ ਭਾਂਡੇ ਵਿੱਚ ਸ਼ਰਧਾ ਸਹਿਤ ਪੁਆ ਰਹੇ ਹਨ। ਬਦਲੇ ਵਿੱਚ ਇਨ੍ਹਾਂ ਪਾਖੰਡੀ ਸਾਧੂ ਨੂੰ ਲੋਕ, ਮਾਇਆ ਦੇ ਵੱਡੇ ਗੱਫੇ ਭੇਟ ਕਰਦੇ ਹਨ। ਇਨ੍ਹਾਂ ਗੁਰਬਾਣੀ ਨਾਲੋਂ ਤੋੜਕੇ ਡੇਰਿਆਂ ਨਾਲ ਜੋੜਨ ਵਾਲਿਆਂ ਦੀ '' ਚਰਨਾਂ ਤੇ ਸਿਰ ਰੱਖਕੇ'' ਪੂਜਾ ਭੀ ਕਰਦੇ ਹਨ।

ਅਕਾਲ ਤਖਤ ਦੇ ਮੁੱਖ ਸੇਵਾਦਾਰ (ਜਥੇਦਾਰ) ਦੀ ਹਾਜ਼ਰੀ ਵਿੱਚ ਇੱਕ ਘਾਗ ਡੇਰੇਦਾਰ ਮਾਨ ਸਿੰਘ ਪਿਹੋਵੇਵਾਲਾ ਬਾਰ ਬਾਰ ਸੰਗਤਾਂ ਦਾ ਮੂੰਹ ਚਿੜਾਂਦਾ ਰਿਹਾ, ਗੁਰਮਰਿਆਦਾ ਦੀਆਂ ਧੱਜੀਆਂ ਉਡਾਉਂਦਾ ਰਿਹਾ, ਗੁਰੂ ਗ੍ਰੰਥ ਸਾਹਿਬ ਦੀ ਤੌਹੀਨ ਕਰਦਾ ਰਿਹਾ। ''ਜਥੇਦਾਰ 'ਤੇ ਸੰਗਤਾਂ ਬੇਬੱਸ ਹੋਏ ਨੀਵੀਆਂ ਪਾਈ ਇਸ ਸਾਧ ਦੀਆਂ ਬੜ੍ਹਕਾਂ ਰੱਬੀ ਹੁਕਮ ਮੰਨ ਕੇ ਸੁਣਦੇ ਰਹੇ। ਸਟੇਜ ਤੇ ਆਉਂਣ ਤੋਂ ਪਹਿਲਾਂ ਇਸ ਸਾਧ ਨੂੰ ਗੁਰਸਿੱਖਾਂ ਵੱਲੋਂ ਕਿਹਾ ਗਿਆ, ''ਸੰਤ ਜੀ ਕਿਰਪਾ ਕਰਕੇ ਸਟੇਜ ਤੇ ਕੇਵਲ ਗੁਰਬਾਣੀ ਗਾਈ, ਸੁਣਾਈ ਜਾਵੇ, ਕੱਚੀ ਬਾਣੀ ਨਹੀਂ।'' ''ਸੰਤ ਨੇ ਫੁੰਕਾਰਾ ਮਾਰਿਆ, ਤੇਵਰ ਤਿੱਖੇ ਹੋਏ ਅੱਖਾਂ ਦੇ ਡੋਰੇ ਲਾਲ ਹੋ ਗਏ। ਅੰਦਰੇ ਅੰਦਰ ਜ਼ਹਿਰੀ ਨਾਗ ਵਾਂਗ ਜ਼ਹਿਰ ਘੋਲਦਿਆਂ, ਸੰਤ ਜੀ ਨੇ ਸੱਤਬਚਨ ਆਖ ਕੇ ਸਿਰ ਹਿਲਾਇਆ। ਅਗਲੇ ਹੀ ਪਲ ਇਸ ਸੰਤ ਨੂੰ ਸਟੇਜ ਤੋਂ ਇਉਂ ਬੜ੍ਹਕਦਿਆਂ ਸਾਰੇ ਸੁਣ ਰਹੇ ਸਨ ਸਮੇਤ ''ਜਥੇਦਾਰ'' ਅਕਾਲ ਤਖਤ ਜੋਗਿੰਦਰ ਸਿੰਘ ਵੇਦਾਂਤੀ ਦੇ।'' ਸੰਤ ਜੀ ਸੱਚੋ ਸੱਚ ਬਖਾਨ ਰਹੇ ਸਨ-''**ਮੈਨੂੰ ਕਿਹਾ ਗਿਆ ਹੈ ਕਿ ਸਟੇਜ ਤੋਂ ਸਿਰਫ ਪੱਕੀ ਬਾਣੀ (ਗੁਰਬਾਣੀ) ਪੜ੍ਹੀ ਜਾਵੇ। ਕੱਚੀ ਬਾਣੀ ਨਾ ਪੜ੍ਹੀ ਜਾਵੇ। ਇਸ ਦਾ ਮਤਲਬ ਕਿ ਜੋ ਕੁੱਝ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਉਹੀ ਪੱਕਾ (ਠੀਕ ) ਹੈ ਬਾਕੀ ਸਭ ਕੱਚ ਪਿਲ ਹੈ, ਤੁਹਾਨੂੰ ਗਸੀਆਂ ਪੈਣਗੀਆਂ ਮੇਰੀਆਂ ਸੱਚੀਆਂ ਗੱਲਾਂ ਸੁਣਕੇ, ਲਓ ਸੁਣੋ-ਚਾਰੇ ਸਾਹਿਬਜ਼ਾਦਿਆਂ ਦਾ ਗੁਰੂ ਗ੍ਰੰਥ ਵਿੱਚ ਕੋਈ ਜ਼ਿਕਰ ਨਹੀਂ ਹੈ, ਤੁਹਾਡੇ ਚਾਰੇ ਸਾਹਿਬਜ਼ਾਦੇ ਕੱਚੇ ! ਬੋਲੋ ਵਾਹਿਗੁਰੂ। ਤੁਹਾਡੇ ਪੰਜਾਂ ਪਿਆਰਿਆਂ ਦਾ ਗੁਰੂ ਗ੍ਰੰਥ ਵਿੱਚ ਕੋਈ ਹਵਾਲਾ ਨਹੀਂ ਇਸਦਾ ਮਤਲਬ ਪੰਜ ਪਿਆਰੇ ਕੱਚੇ ! ਬੋਲੋ ਵਾਹਿਗੁਰੂ। ਚਾਰ ਗੁਰੂਆਂ ਦਾ ਨਾਮ ਤੇ ਬਾਣੀ ਗੁਰੂ ਗ੍ਰੰਥ ਵਿੱਚ ਨਹੀਂ ਹੈ। ਸਮਝੋ ਤੁਹਾਡੇ ਚਾਰੇ ਗੁਰੂ ਕੱਚੇ ! ਬੋਲੋ ਵਾਹਿਗੁਰੂ। ਸ਼ਹੀਦਾਂ ਮੁਰੀਦਾਂ ਦਾ, ਖੰਡੇ ਦੀ ਪਾਹੁਲ ਦਾ ਕੋਈ ਜ਼ਿਕਰ ਨਹੀਂ, ਇਹ ਭੀ ਸਾਰੇ ਕੱਚੇ ਪਿੱਲੇ। ਬੋਲੋ ਵਾਹਿਗੁਰੂ.....। ਤੁਹਾਡੇ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਭੀ ਕੱਚੇ, ਬੋਲੋ**

ਵਾਹਿਗੁਰੂ...।'' ਘੰਟਾ ਭਰ ਇਹ ਬੂਬਨਾ ਸਾਧ (ਮਾਨ ਸਿੰਘ ਪੇਹਵੇ ਵਾਲਾ) ਸਾਰਿਆਂ ਦੇ ਸਿਰ ਸੁਆਹ ਪਾਉਂਦਾ ਰਿਹਾ ਕਿਸੇ ਦੀ ਹਿੰਮਤ ਨਾ ਪਈ ਕਿ ਇਸ ਦੀ ਜ਼ਬਾਨ ਬੰਦ ਕਰਵਾ ਸਕੇ। ਛੇਵੇਂ ਪਾਤਿਸ਼ਾਹ ਦੇ ਸਾਜੇ ਤਖਤ ਦਾ ''ਜਥੇਦਾਰ'' ''ਸੰਤ ਜੀ ਦੇ ਇਹ ਪ੍ਰਵਚਨ ਅੰਮ੍ਰਿਤ ਜਾਣ ਕੇ ਸੁਣਦਾ ਰਿਹਾ। ਸੰਗਤਾਂ ਵਾਹਿਗੁਰੁ ਵਾਹਿਗੁਰੂ ਜਪਦੀਆਂ ਰਹੀਆਂ। ਪ੍ਰਬੰਧਕ ਨੀਵੀਆਂ ਪਾਈ ਟਿਕਟਿਕੀ ਲਾਕੇ ਗੋਲਕ ਵਿੱਚ ਡਾਲਰ ਪੈਂਦੇ ਵੇਖਦੇ ਰਹੇ। ਗਿਣਤੀ ਦੇ ਸੇਵਕ ਕਚੀਚੀਆਂ ਵੱਟਦੇ ਰਹੇ। ''ਸੰਤ'' ਜੀ ਆਪਣੇ ਉਪਦੇਸ਼ ਸ੍ਰਵਣ ਕਰਵਾ ਕੇ ਡਾਲਰਾਂ ਦੇ ਥੈਲੇ ਭਰਕੇ ਠਾਠ ਨਾਲ ਕਿਸੇ ਸ਼ਰਧਾਲੂ ਦੇ ਘਰ ਪੁੱਜ ਗਏ।

ਇੱਕ ਜ਼ਮਾਨਾ ਸੀ ਗੁਰਬਾਣੀ ਦੇ ਸੱਚ ਤੇ ਪਹਿਰਾ ਦਿੰਦਆਂ, ਸਤਿਗੁਰੂ ਜੀ ਦੇ ਉਪਦੇਸ਼ ਮੁਤਾਬਕ ਜੀਵਨ ਜਿਉਂਦਿਆਂ, ਗੁਰਸਿੱਖ ਸਿਰ ਦੀ ਬਾਜ਼ੀ ਲਾ ਦਿਆਂ ਕਰਦੇ ਸਨ। ਇੱਕ ਜ਼ਮਾਨਾ ਸੀ ਜਦੋਂ ਸਿੱਖਾਂ ਦੇ ਦੁਸ਼ਮਣ ਭੀ ਸਿੱਖ ਕਿਰਦਾਰ ਦੇ ਗੁਣ ਫਖਰ ਨਾਲ ਬਿਆਨ ਕਰਿਆ ਕਰਦੇ ਸਨ। ਇੱਕ ਸਮਾਂ ਸੀ ਪਰਉਪਕਾਰ ਹਿੱਤ ਸਿੱਖ ਬਹਾਦਰ ਆਪਣੇ ਸਾਰੇ ਸੁੱਖ ਤਿਆਗ ਦਿਆ ਕਰਦੇ ਸਨ। ਉਹ ਭੀ ਵਕਤ ਸੀ ਪੂਜਾ ਦੇ ਧਾਨ (ਗੁਰੂ ਨਮਿਤ ਮਾਇਆ ਤੇ ਪਦਾਰਥ) ਨੂੰ ਜ਼ਹਿਰ ਵਤ ਜਾਣਿਆ ਕਰਦੇ ਸਨ। ਅੱਜ ਸਿੱਖ ਕਿਰਦਾਰ ਕਿੰਨਾ ਰਸਾਤਲ ਵਿੱਚ ਡਿੱਗ ਪਿਆ ਹੈ, (ਵਿਰਲਿਆਂ ਨੂੰ ਛੱਡਕੇ) ਬਿਆਨ ਕਰਦਿਆਂ ਹੀ ਸ਼ਰਮ ਨਾਲ ਪਾਣੀ ਹੋ ਜਾਈਦਾ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ:

**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥**
**ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥**

(1245)

ਇੱਥੇ ਇਹ ਨਾ ਸਮਝ ਲੈਣਾ ਕਿ ਧਾਗੇ ਤਵੀਤ ਮੰਤਰ ਤੇ ਮੁੱਲ ਦੇ ਪਾਠਾਂ ਤੱਕ ਹੀ ਗੱਲ ਸੀਮਤ ਹੈ। ਨਹੀਂ ਸਗੋਂ ਲਾਲਚ ਵਸ, ਖੁਦਗਰਜ਼ੀਆਂ ਵਿੱਚ ਰੁੜਕੇ ਧਰਮ ਦੇ ਅਸੂਲ ਵੇਚ ਦੇਣੇ, ਧਰਮ ਇਮਾਨ ਤੇ ਜ਼ਮੀਰ ਵੇਚ ਦੇਣੀ। ਧਾਰਮਕ ਸਮਾਜਕ ਤੇ ਰਾਜਸੀ ਸੌਦੇਬਾਜ਼ੀ ਵਿੱਚ ਨਿੱਜ ਦਾ ਫਾਇਦਾ ਹੀ ਪ੍ਰਮੁੱਖ ਰੱਖਣਾ। ਗੁਰੂ ਘਰਾਂ ਨੂੰ ਚੌਧਰਾਂ ਚਮਕਾਉਣ ਦੇ ਅੱਡੇ ਬਣਾ ਲੈਣਾ। ਗੁਰੂ ਗ੍ਰੰਥ ਸਾਹਿਬ ਜੀ ਦੀ ਉੱਤਮ ਸਿੱਖਿਆ ਤੇ ਨਾ ਚੱਲਕੇ ਕੇਵਲ ਬਾਣੀ ਦੀ ਆੜ ਵਿੱਚ ਮਾਇਆ ਦੇ ਅੰਬਾਰ ਇਕੱਠੇ ਕਰਨੇ। ਅਜਿਹੇ ਸਾਰੇ ਲੋਕਾਂ ਵਾਸਤੇ ਹੀ ਉਪ੍ਰੋਕਤ ਪੰਕਤੀਆਂ ਹਨ। ਇੱਕ ਉਰਦੂ ਦੇ ਸ਼ਾਇਰ ਨੇ ਬੜਾ ਕਮਾਲ ਦਾ ਸ਼ਿਅਰ ਇਸ ਪਰਥਾਏ ਲਿਖਿਆ ਹੈ:

**ਖੁਦਾਇਆ ਹਵਸ ਕੇ ਬੰਦੇ ਵਫਾ ਕੋ ਬੇਚ ਦੇਤੇ ਹੈ।**
**ਖੁਦਾ ਕੇ ਘਰ ਕੀ ਕਿਆ ਕਹੀਏ ਯਿਹ ਖੁਦਾ ਕੋ ਬੇਚ ਦੇਤੇ ਹੈ।**

ਅੱਜ ਆਮ ਸਿੱਖਾਂ ਦੀ ਗੱਲ ਤਾਂ ਬਹੁਤ ਪਿਛਾਂਹ ਰਹਿ ਗਈ ਹੈ, ਪੰਥ ਦੇ ਵਾਹਿਦ ਲੀਡਰ ਕੌਡੀਆਂ ਦੇ ਭਾਅ ਵਿਕਦੇ ਨਜ਼ਰ ਆ ਰਹੇ ਹਨ। ਜਥੇਦਾਰਾਂ ਦੇ ਘਰੋਂ (ਤੇ ਦਿਲੋਂ) ਸਿੱਖੀ ਉੱਡ ਚੁੱਕੀ ਹੈ। "ਸਾਧ ਸੰਤ" ਸੰਗਤਾਂ ਨੂੰ ਭਰਮਾਂ ਵਿੱਚ ਪਾ ਕੇ ਦੋਨੋ ਹੱਥੀਂ ਲੁੱਟ ਰਹੇ ਹਨ। ਤਿਆਗੀ ਬ੍ਰਹਮਚਾਰੀ ਅਖਵਾਉਣ ਵਾਲੇ "ਮਹਾਂਪੁਰਖ" ਆਲੀਸ਼ਾਨ ਮਹਿਲ ਉਸਾਰ ਚੁੱਕੇ ਹਨ। ਕਰੋੜਾਂ ਅਰਬਾਂ ਦੀਆਂ ਜ਼ਮੀਨਾਂ ਜਾਇਦਾਤਾਂ ਬਣਾ ਚੁੱਕੇ ਹਨ। ਆਮ ਸਿੱਖ ਗੁਰਬਾਣੀ ਗਿਆਨ ਤੋਂ ਕੋਰਾ ਨਜ਼ਰ ਆਉਂਦਾ ਹੈ। ਆਪਣੀ ਮਿਹਨਤ ਦੀ ਕਮਾਈ ਲੁਟੇਰੇ ਲੀਡਰਾਂ ਤੇ ਰਾਜਸੀ ਆਗੂਆਂ ਅੱਗੇ ਢੇਰੀ ਕਰ ਰਹੇ ਹਨ। ਧਰਮੀ ਚੋਲਿਆਂ ਵਿੱਚ ਲਿਪਟੇ ਲੁਟੇਰੇ ਸਾਧਾਂ ਸੰਤਾਂ ਦੇ ਚਰਨਾਂ ਵਿੱਚ ਅਰਪਣ ਕਰ ਰਹੇ ਹਨ। ਇਸ ਆਸ ਨਾਲ ਕਿ ਮਾਇਆ ਦਿੱਤਿਆਂ ਸਾਰੇ ਦੁੱਖ ਕਲੇਸ਼ ਖਤਮ ਹੋ ਜਾਣਗੇ। ਜੀਵਨ ਸਫਲ ਹੋ ਜਾਵੇਗਾ।

ਸਾਡਾ ਬੇੜਾ ਗਰਕ ਕਰਨ ਲਈ ਇਤਨੇ ਕਾਰਣ ਕੀ ਕਾਫੀ ਨਹੀਂ ਹਨ ? ਇਸ ਲਈ ਹੀ ਸਾਡਾ ਬੇੜਾ ਡੁੱਬਦਾ ਜਾ ਰਿਹਾ ਹੈ। ਕਾਸ਼ ਕੋਈ ਮਲਾਹ ਬਣ ਕੇ ਚੱਪੂ ਲਾ ਦੇਵੇ।

—0—

# ਪੰਜਾਬ ਵਿੱਚ ਪਖੰਡੀਆਂ ਦਾ ਚੱਕਰਵਿਊ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਪਖੰਡ ਦਾ ਮਤਲਬ ਅੰਦਰੋਂ ਹੋਰ ਬਾਹਰੋਂ ਹੋਰ ਜਾਪਣਾ। ਲੋਕਾਂ ਅੱਗੇ ਹੋਰ ਲੁਕ ਛਿਪ ਕੁਝ ਹੋਰ ਜਾਪਣਾ। ਰੱਬ ਦੇ ਨਾਮ ਤੇ ਭੀ ਪਖੰਡ ਏਸੇ ਤਰਾਂ ਹੀ ਹੁੰਦਾ ਹੈ। ਇਸ ਕਿਸਮ ਦੇ ਪਖੰਡੀਆਂ ਕੋਲ ਲੋਕਾ ਨੂੰ ਭਰਮਾਉਣ ਦੇ ਕਈ ਤਰੀਕੇ ਹੁੰਦੇ ਹਨ ਜਿਹਨਾ ਨੂੰ ਬੜੀ ਚਲਾਕੀ ਨਾਲ ਵਰਤਿਆ ਜਾਂਦਾ ਹੈ। ਰੱਬ ਦੇ ਨਾਮ ਤੇ ਪਖੰਡ ਕਰਨ ਵਾਲਿਆਂ ਨੂੰ ਰੱਬੀ ਪਖੰਡੀ ਭੀ ਕਿਹਾ ਜਾ ਸਕਦਾ ਹੈ।

ਜਿਵੇਂ ਤਮਾਸ਼ਾ ਕਰਨ ਵਾਲਾ ਮਦਾਰੀ ਪਹਿਲਾਂ ਬੰਸਰੀ ਵਜਾਉਂਦਾ ਹੈ, ਡੁਗਡੁਗੀ ਖੜਕਾਉਂਦਾ ਹੈ ਅਤੇ ਬੱਚੇ ਭੱਜੇ ਆਉਂਦੇ ਹਨ, ਭੀੜ ਕਰਦੇ ਹਨ। ਦੇਖਾ ਦੇਖੀ ਭੀੜ ਵਧ ਜਾਂਦੀ ਹੈ। ਮਦਾਰੀ ਕੋਈ ਅਦਭੁਤ ਜਿਹੀ ਚੀਜ ਕੱਢ ਕੇ ਲੋਕਾਂ ਅੱਗੇ ਰੱਖ ਦੇਂਦਾ ਹੈ, ਭਾਂਤ ਭਾਂਤ ਦੀਆਂ ਗੱਲਾਂ ਕਰਕੇ ਹਸਦਾ ਹਸਾਉਂਦਾ ਹੈ। ਲੋਕਾਂ ਨੂੰ ਹੈਰਾਨ ਕਰਕੇ ਉਹਨਾਂ ਦਾ ਧਿਆਨ ਆਪਣੇ ਵੱਲ ਖਿੱਚਦਾ ਹੈ। ਅਸਲ ਨਿਸ਼ਾਨੇ 'ਤੇ ਆ ਕੇ ਪੈਸੇ ਮੰਗਦਾ ਹੈ। ਪੈਸੇ ਦੇਣ ਵਾਲੇ ਪੈਸੇ ਦੇਂਦੇ ਹਨ। ਭੀੜ ਵਿੱਚ ਜੇਬ ਕਤਰੇ ਲੋਕਾਂ ਦੀਆਂ ਜੇਬਾਂ ਸਾਫ ਕਰਨ ਵਾਲੇ ਆਪਣੇ ਕੰਮ ਵਿੱਚ ਮਸਤ ਹੁੰਦੇ ਹਨ। ਅਸ਼ਲੀਲ ਹਰਕਤਾਂ ਵਾਲੇ ਆਪਣੇ ਕੰਮ ਵਿੱਚ ਰੁੱਝੇ ਹੁੰਦੇ ਹਨ। ਏਸੇ ਤਰਾਂ ਇਹ ਰੱਬੀ ਪਖੰਡੀ ਭੀ ਕਰਦੇ ਹਨ। ਹਰ ਮਨੁੱਖ ਦੀ ਦਿਲੀ ਇੱਛਾ ਅੱਛਾ ਬਣਨ ਦੀ ਹੁੰਦੀ ਹੈ ਤਾਂਕਿ ਉਹਦਾ ਨਾਂ ਭੀ ਸੰਸਾਰ ਤੇ ਰਹੇ। ਪੰਜਾਬ ਵਿੱਚ ਧਾਰਮਿਕ ਸਥਾਨਾਂ ਦੇ ਚੌਧਰੀਆਂ ਦੇ ਸਤਾਏ ਲੋਕ ਰੱਬੀ ਪਖੰਡੀਆਂ ਦੇ ਚੱਕਰ ਵਿੱਚ ਜਿਆਦਾ ਫਸਦੇ ਹਨ। ਰੱਬੀ ਪਖੰਡੀਆਂ ਦੇ ਆਪਣੇ ਖਾਸ ਡੇਰੇ ਹੁੰਦੇ ਹਨ

ਇਹ ਪਖੰਡੀ ਲੋਕਾਂ ਦੀ ਨਬਜ਼ ਪਛਾਣ ਕੇ ਜੋ ਇਹਨਾਂ ਦੀ ਇੱਛਾ ਹੁੰਦੀ ਹੈ ਉਸਦਾ ਜ਼ਿਕਰ ਕਰਦਾ ਹੈ। ਹੌਸਲਾ ਦੇਂਦਾ ਹੈ ਤੇ ਮਾਣ ਭੀ ਦੇਂਦਾ ਹੈ। ਇਸ ਦੇ ਬਦਲੇ ਉਹਨਾਂ ਤੋਂ ਸੇਵਾ ਦਾ ਕੰਮ ਲੈਂਦਾ ਹੈ ਕਿਉਂਕਿ ਸੇਵਾ ਨੂੰ ਪੰਜਾਬ ਵਿੱਚ ਸਰਬਉੱਚ ਸਮਝਿਆ ਜਾਂਦਾ ਹੈ। ਇਹ ਸੇਵਾ ਝਾੜੂ ਪੋਚਾ ਕਰਨਾ, ਭਾਂਡੇ ਮਾਂਜਣੇ ਅਤੇ ਲੰਗਰ ਆਦਿ ਦੀ ਹੀ ਸੇਵਾ ਹੁੰਦੀ ਹੈ। ਹੌਲ਼ੀ ਹੌਲ਼ੀ ਇਹਨਾਂ ਸੇਵਾਦਾਰਾਂ ਨੂੰ ਪ੍ਰਧਾਨ ਆਦਿ ਬਣਾ ਦਿੱਤਾ ਜਾਂਦਾ ਹੈ ਜਿਵੇਂ ਕਿ ਸਫਾਈ ਆਦਿ ਦਾ ਪ੍ਰਧਾਨ, ਭਾਂਡਿਆਂ ਦਾ ਪ੍ਰਧਾਨ, ਲੰਗਰ ਆਦਿ ਦਾ ਪ੍ਰਧਾਨ। ਅਜਿਹੇ ਲੋਕ ਜਿਆਦਾਤਰ ਪੰਜਾਬ ਦੇ ਗੁਰਦੁਆਰਿਆਂ ਦੇ ਪ੍ਰਧਾਨਾਂ ਦੇ ਸਤਾਏ ਹੁੰਦੇ ਹਨ ਅਤੇ ਇੱਥੇ ਇਹਨਾਂ ਨੂੰ ਪ੍ਰਧਾਨ ਬਣਾ ਦਿੱਤਾ ਜਾਂਦਾ ਹੈ। ਕਿਸੇ ਕਿਸੇ ਨੂੰ ਤਾਂ ਸੀਟੀ ਦੇ ਕੇ ਵਰਾ ਦਿੱਤਾ ਜਾਂਦਾ ਹੈ। ਇਹ ਲੋਕ ਗਰੀਬੀ ਅਤੇ ਅਨਪੜ੍ਹਤਾ ਦੇ ਭੀ ਸਤਾਏ ਹੁੰਦੇ ਹਨ।

ਦੂਸਰੀ ਕਿਸਮ ਦੇ ਲੋਕ ਆਪਣੀਆਂ ਮਾਨਸਿਕ ਰੋਗੀ ਜਵਾਨ ਬਹੂ ਬੇਟੀਆਂ ਨੂੰ ਇਹਨਾਂ ਰੱਬੀ ਪਖੰਡੀਆਂ ਕੋਲ ਲੈ ਕੇ ਆਉਂਦੇ ਹਨ। ਕਿਸੇ ਵਿੱਚ ਭੂਤ ਪਰੇਤ ਦਾ ਸਾਇਆ ਦੱਸਿਆ ਜਾਂਦਾ ਹੈ। ਕਿਸੇ ਵਿੱਚ ਮੁੰਡਾ ਪੈਦਾ ਕਰਨ ਦੀ ਭੁੱਖ ਅਤੇ ਕਈ ਸਮਾਜ ਦੀਆਂ ਸਤਾਈਆਂ ਹੋਈਂ ਧੀਆਂ ਭੈਣਾਂ ਹੁੰਦੀਆਂ ਹਨ। ਰੱਬੀ ਪਾਖੰਡੀ ਇਹਨਾਂ ਦੀ ਮਾਨਸਿਕ ਹਾਲਤ ਅਨੁਸਾਰ ਵਰਤਾਉ ਕਰਦਾ ਹੈ। ਜਿਵੇਂ ਕਿ ਅੱਜ ਕੱਲ ਆਮ ਸੰਸਾਰ ਵਿੱਚ ਲੋਕਾਂ ਨੂੰ ਖਿੱਚਣ ਲਈ ਸੁੰਦਰ ਔਰਤ ਵਰਤਦੇ ਹਨ।

ਇਵੇਂ ਹੀ ਇਹ ਰੱਬੀ ਪਖੰਡੀ ਭੀ ਉਹਨਾਂ ਸੁੰਦਰ ਤੇ ਜਵਾਨ ਮਾਨਸਿਕ ਰੋਗੀ ਧੀਆਂ ਭੈਣਾਂ ਨੂੰ ਵਰਤਦੇ ਹਨ। ਬਹੁਤ ਸਾਰੀਆਂ ਨੌਜਵਾਨ ਲੜਕੀਆਂ ਨੂੰ ਆਪਣੀ ਹਵਸ਼ ਦਾ ਸ਼ਿਕਾਰ ਬਣਾ ਲਿਆ ਜਾਂਦਾ ਹੈ। ਕੁਝ ਕੁ ਨੂੰ ਡਰਾ ਧਮਕਾ ਕੇ ਕੁਝ ਕੁ ਨੂੰ ਧਨ ਪਦਾਰਥਾਂ ਦੇ ਲਾਲਚ ਦੇਕੇ ਅਤੇ ਕੁੱਝ ਕੁ ਨੂੰ ਬਲੈਕ ਮੇਲ ਕਰਕੇ ਆਪਣੇ ਕਾਬੂ ਹੇਠ ਰਖਦੇ ਹਨ।

ਰਾਜਨੀਤਕ ਨੇਤਾਵਾਂ ਨੂੰ ਵੋਟਾਂ ਹੀ ਸੱਭ ਕੁਝ ਹੁੰਦੀਆਂ ਹਨ। ਵੋਟਾਂ ਵਾਸਤੇ ਇਹਨਾਂ ਨੇ ਉੱਥੇ ਜਾਣਾ ਹੁੰਦਾ ਹੈ ਜਿੱਥੇ ਵੋਟਾਂ ਹੁੰਦੀਆਂ ਹਨ। ਪਾਖੰਡੀਆਂ ਦੇ ਇਰਦ ਗਿਰਦ ਬੇਸ਼ੁਮਾਰ ਭੀੜ ਹੁੰਦੀ ਹੈ। ਇਸ ਭੀੜ ਨੂੰ ਵੋਟਾਂ ਹੀ ਸਮਝਦੇ ਹਨ। ਪਖੰਡੀ ਦੇ ਇਸਾਰੇ ਤੇ ਇਹ ਵੋਟਾਂ ਪ੍ਰਾਪਤ ਕੀਤੀਆਂ

ਜਾ ਸਕਦੀਆਂ ਹਨ । ਭੀੜ ਤੋਂ ਆਮ ਸੁਣਿਆ ਜਾਂਦਾ ਹੈ ਕਿ

ਜਿਵੇਂ ਮਹਾਰਾਜ ਕਹਿ ਦੇਣਗੇ ਅਸੀਂ ਤਾਂ ਉਧਰ ਹੀ ਵੋਟ ਪਾ ਦੇਵਾਂਗੇ । ਰੱਬੀ ਪਾਖੰਡੀ ਰਾਜ ਬਖ਼ਸ਼ਣ ਵਾਲਾ ਹੋ ਜਾਂਦਾ ਹੈ । ਰਾਜਨੇਤਾ ਤੇ ਇਹਨਾਂ ਦੀਆਂ ਜਨਾਨੀਆਂ ਰੱਬੀ ਪਾਖੰਡੀ ਦੇ ਇਰਦ ਗਿਰਦ ਘੁੰਮਦੇ ਹਨ । ਭੀੜ ਤੇ ਹੋਰ ਪ੍ਰਭਾਵ ਪੈਂਦਾ ਹੈ । ਭੀੜ ਪ੍ਰਚਾਰ ਕਰਦੀ ਫਿਰਦੀ ਹੈ ' ਉੱਥੇ ਤਾਂ ਰਾਜੇ ਮਹਾਰਾਜੇ ਭੀ ਫਿਰਦਾ ਹਨ ' ।

ਰਾਜਨੀਤਕ ਨੇਤਾ ਜਦੋਂ ਜਿੱਤ ਕੇ ਰਾਜ ਪਰਾਪਤ ਕਰ ਲੈਂਦੇ ਹਨ ਤਾਂ ਇਹ ਪਖੰਡੀ ਉਹਨਾਂ ਦੀ ਫਰਮਾਇਸ ਨਾਲ ਆਪਣੇ ਬੰਦਿਆਂ ਨੂੰ ਨੌਕਰੀਆਂ ਤੇ ਲਗਵਾ ਦੇਂਦੇ ਹਨ । ਭੀੜ 'ਤੇ ਹੋਰ ਪ੍ਰਭਾਵ ਪੈਂਦਾ ਹੈ ।

ਇਹਨਾਂ ਸਰਕਾਰੀ ਅਫਸਰਾਂ ਨੂੰ ਡੇਰੇ ਵਿੱਚੋ ਸ਼ਰਾਬ ਕਬਾਬ ਤੇ ਜ਼ਰ ਜੋਰੀ ਦੀ ਪਰਾਪਤੀ ਹੁੰਦੀ ਹੈ। ਡੇਰੇ ਦੇ ਵਫਾਦਾਰ ਸ਼ਰਧਾਲੂਆਂ ਨੂੰ ਭੀ ਹਿੱਸਾ ਪੱਤੀ ਮਿਲਦਾ ਰਹਿੰਦਾ ਹੈ ।

ਹੁਣ ਰੱਬੀ ਪਾਖੰਡੀ ਸਭ ਪਾਸਿਆਂ ਤੋ ਬੇਫਿਕਰ ਹੋਕੇ ਆਪਣੇ ਡੇਰੇ ਵਿੱਚ ਬੇਖੌਫ ਹੋਕੇ ਕੁਕਰਮ ਕਰਦਾ ਰਹਿੰਦਾ ਹੈ । ਡੇਰੇ ਚੋਂ ਬਾਹਰ ਨਿਕਲ ਕੇ ਰੱਬ ਦੀਆਂ ਗੱਲਾਂ ਕਰਦਾ ਹੈ । ਭੀੜ ਨੂੰ ਭਰਮਾਉਂਦਾ ਹੈ । ਭੀੜ ਦਾ ਆਪਣਾ ਦਿਮਾਗ ਕੰਮ ਕਰਨਾ ਬੰਦ ਕਰ ਦੇਂਦਾ ਹੈ । ਬਸ ! ਰੱਬੀ ਪਾਖੰਡੀ ਦੇ ਹੀ ਗੁਣ ਗਾਉਣ ਲੱਗ ਪੈਂਦੀ ਹੈ । ਇਹ ਪਾਖੰਡੀ ਆਪਣੇ ਕੁਕਰਮਾਂ ਨੂੰ ਢਕਣ ਲਈ ਕੁਝ ਸਮਾਜ ਭਲਾਈ ਦੇ ਕੰਮ ਭੀ ਕਰਦਾ ਹੈ । ਜਿਵੇ ਕਿ :- ਗਰੀਬਾਂ ਦੇ ਸੰਮੂਹਕ ਵਿਆਹ ਕਰਾਉਣੇ, ਹਸਪਤਾਲ ਅਤੇ ਸਕੂਲ ਆਦਿ ਖੋਹਲਣੇ ।

ਪੰਜਾਬ ਵਿੱਚ ਰੱਬੀ ਪਾਖੰਡੀਆਂ ਦੀ ਭਰਮਾਰ ਹੈ । ਭੁੱਖਮਰੀ , ਗਰੀਬੀ , ਅਨਪੜ੍ਹਤਾ ਤਾਂ ਬਿਹਾਰ ਉੜੀਸਾ ਮੱਧਪ੍ਰਦੇਸ਼ ਵਿੱਚ ਬਹੁਤ ਜਿਆਦਾ ਹੈ । ਇਹਨਾਂ ਦਾ ਪਾਖੰਡ ਉੱਥੇ ਨਹੀ ਚਲਦਾ । ਪੰਜਾਬ ਵਸਦਾ ਗੁਰਾਂ ਦਾ ਨਾਮ ਤੇ । ਗੁਰੂਆਂ ਦੀ ਸਰਲ ਬਾਣੀ ਨੂੰ ਤੋੜ ਮਰੋੜ ਕੇ ਲੋਕਾਂ ਨੂੰ ਆਪਣੇ ਨਾਲ ਜੋੜਨਾ ਆਸਾਨ ਹੈ । ਸਰਬੱਤ ਦੀ ਭਲਾਈ ਦਾ ਸਿਧਾਂਤ ਗੁਰਬਾਣੀ ਵਿੱਚ ਹੀ ਹੈ । ਭੀੜ ਜਲਦੀ ਝਾਂਸੇ ਵਿੱਚ ਆ ਜਾਂਦੀ ਹੈ । ਲੋਕ ਆਪੇ ਪ੍ਰਚਾਰ ਕਰਨ ਲਗਦੇ ਹਨ ' ਬਾਬਾ ਭੀ ਤਾਂ ਗੁਰਬਾਣੀ ਹੀ ਸਿਖਾਉਂਦਾ ਹੈ '

ਭਾਰਤ ਦੇ ਆਪ ਸੁਆਰਥੀ ਅਤੇ ਕਪਟੀ ਨੇਤਾਵਾਂ ਨੂੰ ਇਹਨਾਂ ਦਾ ਪਾਖੰਡ ਰਾਸ ਆਉਂਦਾ ਹੈ । ਗੁਰੂਆਂ ਦੀ ਬਾਣੀ ਲੋਕਾਂ ਨੂੰ ਜਗਾਉਂਦੀ ਹੈ । ਚੇਤਨਾ ਦੇਂਦੀ ਹੈ। ਭਾਰਤ ਦੇ ਭ੍ਰਿਸ਼ਟ ਅਤੇ ਅਗਿਆਨੀ ਸ਼ਾਤਰ ਨੇਤਾਵਾਂ ਨੂੰ ਜਾਗੇ ਹੋਏ ਮਨੁੱਖਾਂ ਤੋਂ ਡਰ ਲਗਦਾ ਹੈ । ਉਹ ਨਹੀਂ ਚਾਹੁੰਦੇ ਕਿ ਲੋਕ ਜਾਗ ਪੈਣ । ਉਹਨਾਂ ਦੀ ਸਾਰੀ ਸ਼ਕਤੀ ਗੁਰਬਾਣੀ ਨੂੰ ਵਿਗਾੜਨ ਤੇ ਲਗਦੀ ਹੈ । ਰੱਬੀ ਪਾਖੰਡੀਆਂ ਨੂੰ ਭੀ ਗੁਰਬਾਣੀ ਨੂੰ ਗੰਧਲ਼ਾ ਕਰਨ ਲਈ ਹੀ ਵਰਤਿਆ ਜਾਂਦਾ ਹੈ । ਜਾਗੇ ਹੋਏ ਮਨੁੱਖ ਇਸਦਾ ਵਿਰੋਧ ਕਰਦੇ ਹਨ । ਕਲ਼ੇਸ਼ ਵਧਦਾ ਹੈ । ਸਰਕਾਰ ਦੀ ਸਾਰੀ ਸ਼ਕਤੀ ਪਖੰਡੀ ਦੀ ਪਿੱਠ ਤੇ ਆ ਜਾਂਦੀ ਹੈ । ਜਾਗੇ ਹੋਏ ਮਨੁੱਖਾਂ ਦੀ ਆਵਾਜ ਦਬਾ ਦਿੱਤੀ ਜਾਂਦੀ ਹੈ । ਜਾਗੇ ਹੋਏ ਮਨੁੱਖਾਂ ਨੂੰ ਅੱਤਵਾਦੀ ਵੱਖਵਾਦੀ ਗਰਦਾਨ ਦਿੱਤਾ ਜਾਂਦਾਂ ਹੈ । ਪਖੰਡੀ ਦੀ ਭੀੜ ਨੂੰ ਇਹਨਾਂ ਮਗਰ ਪਾ ਦਿੱਤਾ ਜਾਂਦਾ ਹੈ ।

ਭਾਰਤ ਦੇ ਕਪਟੀ ਨੇਤਾਵਾਂ ਨੂੰ ਇਹਨਾਂ ਰੱਬੀ ਪਖੰਡੀਆਂ ਦਾ ਪਾਖੰਡ ਰਾਸ ਆਉਂਦਾ ਹੈ । ਇਸ ਦੇਸ਼ ਦਾ ਸਭ ਤੋਂ ਵੱਡਾ ਦੁਰਭਾਗ ਹੀ ਇਹ ਹੈ ਕਿ ਇੱਥੇ ਜਾਗੇ ਹੋਏ ਮਨੁੱਖਾਂ ਨੂੰ ਗਦਾਰ ਕਿਹਾ ਜਾਂਦਾ ਹੈ । ਦੇਸ਼ ਭਗਤੀ ਦੀ ਕਸਵੱਟੀ ਹੀ ਇਹ ਹੈ ਕਿ ਜਿਹੜਾ ਭੀ ਚੇਤੰਨ ਤੇ ਜਾਗਰਤ ਮਨੁੱਖ ਨੂੰ ਗਦਾਰ ਕਹੇ ਉਹੀ ਅਸਲ ਦੇਸ਼ ਭਗਤ ਹੈ । ਦੇਸ਼ ਦੀ ਸਵਾ ਅਰਬ ਅਬਾਦੀ ਹੈ । ਮੁੱਠੀ ਭਰ ਸ਼ਾਤਰ ਮੰਨੂਵਾਦੀਆਂ ਦਾ ਕਬਜਾ ਹੈ । ਦੇਸ ਦੀ 60% ਅਬਾਦੀ ਨੂੰ ਕੁੱਲੀ ਗੁੱਲੀ ਜੁੱਲੀ ਦਾ ਫਿਕਰ ਹੈ । ਇਹ ਸ਼ਾਤਰ ਨੇਤਾ ਲੋਕ ਇਹਨਾਂ ਗਰੀਬਾਂ ਨੂੰ ਏਸੇ ਵਿੱਚ ਹੀ ਉਲਝਾਈ ਰਖਣਾ ਚਾਹੁੰਦੇ ਹਨ ।

ਜ਼ੁਲਮ ਦੇ ਖਿਲਾਫ ਜਦੋਂ ਭੀ ਆਵਾਜ ਉਠਣੀ ਹੈ ਤਾਂ ਪੰਜਾਬ ਤੋ ਹੀ ਉਠਣੀ ਹੈ । ਮੰਨੂਵਾਦੀਆਂ ਦੀ ਬਹੁਤੀ ਸ਼ਕਤੀ ਇਸ ਆਵਾਜ ਨੂੰ ਬੰਦ ਕਰਨ ਤੇ ਹੀ ਲਗਦੀ ਹੈ । ਪੰਜਾਬ ਦੇ ਧਰਮੀ ਕਹੇ ਜਾਂਦੇ ਜਿਆਦਾਤਰ ਸੰਤ ਆਦਿ ਭੀ ਮੰਨੂਵਾਦੀਆਂ ਅਨੁਸਾਰ ਹੀ ਪ੍ਰਚਾਰ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਹੀ ਭਾਰਤ ਦਾ ਤੇ ਸੰਸਾਰ ਦਾ ਭਲਾ ਕਰਨਾ ਹੈ । ਗੁਰਬਣੀ ਸੱਚ ਦਾ ਹੋਕਾ ਹੈ । ਸੱਚ ਤੇ ਝੂਠ ਦਾ ਯੁੱਧ ਚਲਦਾ ਹੀ ਰਹੇਗਾ । ਉਦੋ ਤੱਕ ਚਲਦਾ ਰਹੇਗਾ ਜਦ ਤੱਕ ਪੂਰੀ ਦੁਨੀਆ ਵਿੱਚ ਸੱਚ ਦਾ ਬੋਲਬਾਲਾ ਨਹੀਂ ਹੋ ਜਾਂਦਾ ।

ਸਰਸੇ ਵਾਲੇ ਸਾਧ ਦੀ ਉਦਾਹਰਨ ਸਾਡੇ ਸਾਰਿਆਂ ਦੇ ਸਾਹਮਣੇ ਹੈ । ਅੱਜ ਕੱਲ ਇਹ ਕੈਦੀ ਨੰਬਰ 8647 ਬਣਕੇ

ਰੋਹਤਕ ਦੀ ਜੇਲ੍ਹ ਵਿੱਚ ਬੰਦ ਹੈ । ਇਸ ਨੂੰ 30 ਲੱਖ ਰੁਪਈਆ ਜ਼ੁਰਮਾਨਾ ਭੀ ਹੋਇਆ ਹੈ । ਇਸ ਸਾਧ ਦਾ ਪਿਛੋਕੜ ਇਸ ਤਰਾਂ ਹੈ । ਨਾਮ ਗੁਰਮੀਤ ਰਾਜਿਸਥਾਨ ਦੇ ਗੰਗਾ ਨਗਰ ਜਿਲੇ ਦੇ ਪਿੰਡ ਗੁਰੂਸਰ ਮੋੜੀਆ ਮੱਘਰ ਸਿੰਘ ਦੇ ਘਰ 10-07-1967 ( ਪੱਕਾ ਦੇਸ਼ ਭਗਤ ਬਣਨ ਲਈ 15 ਅਗਸਤ ਕਰ ਲਿਆ ) ਨੂੰ ਮਾਤਾ ਨਸੀਬ ਕੌਰ ਦੇ ਪੈਟੋਂ ਪੈਦਾ ਹੋਇਆ । ਦਸਵੀਂ ਵਿੱਚੋਂ ਪੜਦਾ ਹਟ ਗਿਆ ਸੀ । ਵਿਆਹਿਆ ਵਰਿਆ ਤਿੰਨ ਬੱਚਿਆ ਦਾ ਬਾਪ ਸੀ । 1984 ਪੰਜਾਬ ਵਿੱਚ ਭਾਰਤੀ ਫੌਜ ਦੁਆਰਾ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਹਮਲੇ ਤੇ ਦਿੱਲੀ ਸਿੱਖ ਕਤਲੇਆਮ ਦੇ ਰੋਸ ਵਜੋਂ ਸਿੱਖ ਨੌਜਵਾਨਾ ਨੇ ਹਥਿਆਰ ਚੁੱਕ ਲਏ ਸਨ । ਇਹ ਗੁਰਮੀਤ ਭੀ ਸਰਕਾਰੀ ਕਾਲ੍ਹੀ ਬਿੱਲੀ ਬਣ ਕੇ ਖਾੜਕੂਆਂ ਵਿੱਚ ਘੁਸ ਗਿਆ ਸੀ । ਇਸ ਨੇ ਸ਼ਾਹ ਸਤਨਾਮ ਤੋਂ ਡੇਰਾ ਸਿਰਸਾ ਦੀ ਗੱਦੀ ਹਥਿਆ ਲਈ ਸੀ । ਖਾੜਕੂਆਂ ਦੀ ਮਦਦ ਨਾਲ੍ਹ 25 ਏਕੜ ਤੋਂ 1000 ਏਕੜ ਜਮੀਨ ਦਾ ਮਾਲਕ ਬਣ ਗਿਆ । ਸਰਕਾਰੀ ਖ਼ੁਫੀਆ ਏਜੰਸੀਆ ਅਤੇ ਆਰ ਐਸ ਐਸ ਦੀ ਹੱਲਾਸ਼ਾਰੀ ਨਾਲ ਇਸਨੇ ਬਹੁਤ ਸਾਰੇ ਸਿੱਖ ਨੌਜਵਾਨਾਂ ਨੂੰ ਮਰਵਾਇਆ ਸੀ । ਸਰਕਾਰ ਨੇ ਇਸਨੂੰ ਦੇਸ ਭਗਤੀ ਦਾ ਸਰਟੀਫਿਕੇਟ ਦਿੱਤਾ ਹੋਣ ਕਰਕੇ ਇਹ ਆਪਣੀ ਜਾਇਦਾਦ ਬਣਾਉਂਦਾ ਰਿਹਾ । ਪੰਜਾਬ ਹਰਿਆਣੇ ਦੇ ਗਰੀਬ ਲੋਕ ਇਹਦੇ ਆਲ੍ਹੇ ਦੁਆਲ੍ਹੇ ਇਕੱਠੇ ਹੋ ਗਏ । ਜਨ ਧਨ ਦੇ ਨਸ਼ੇ ਵਿੱਚ ਇਹ ਅਯਾਸੀਆਂ ਕਰਨ ਲਗ ਪਿਆ । ਨੌਜਵਾਨ ਮਰਦਾਂ ਨੂੰ ਉਪਰੇਸ਼ਨ ਰਾਹੀਂ ਨਾਮਰਦ ਬਣਾ ਕੇ ਆਪਣੇ ਪੱਕੇ ਗੁਲਾਮ ਬਣਾ ਕੇ ਰੱਖਣ ਲਗ ਪਿਆ । ਜਿਹੜਾ ਭੀ ਵਿਰੋਧ ਕਰਦਾ ਉਹਨੂੰ ਮਾਰ ਕੇ ਖਪਾਉਣ ਲੱਗ ਪਿਆ । ਨੌਜਵਾਨ ਲੜਕੀਆਂ ਨੂੰ ਸਾਧਵੀਆਂ ਬਣਾ ਕੇ ਆਪਣੀ ਹਵਸ਼ ਦਾ ਸ਼ਿਕਾਰ ਬਣਾਉਂਦਾ ਰਿਹਾ । ਬਸ ! ਕੀੜੇ ਨੂੰ ਫੰਗ ਲੱਗ ਗਏ । ਜਦੋਂ ਪਾਪ ਦਾ ਘੜਾ ਭੀ ਭਰ ਗਿਆ । ਦੋ ਸਾਧਵੀਆਂ ਨੇ ਹਿੰਮਤ ਕਰਕੇ ਇੱਕ ਗੁਪਤ ਚਿੱਠੀ 2002 ਵਿੱਚ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਡੇਰੇ ਵਿੱਚ ਚੱਲ ਰਹੇ ਸਾਰੇ ਕੁਕਰਮਾ ਬਾਰੇ ਲਿਖਿਆ । ਸਾਧ ਦੇ ਸ਼ਰਧਾਲੂਆਂ ਦੀਆਂ ਵੋਟਾਂ ਦਾ ਲਾਭ ਕਾਂਗਰਸ ਲੈਂਦੀ ਸੀ ਤੇ ਸਰਕਾਰ ਬੀ ਜੇ ਪੀ ਦੀ ਸੀ । ਪ੍ਰਧਾਨ ਮੰਤਰੀ ਨੇ ਉਹ ਚਿੱਠੀ ਜਾਂਚ ਲਈ ਸੀ ਬੀ ਆਈ ਨੂੰ ਭੇਜ ਦਿੱਤੀ । ਬਸ ! ਜਾਂਚ ਸ਼ੁਰੂ ਹੋ ਗਈ । ਸਾਰੀਆਂ ਪਾਰਟੀਆਂ ਦੇ ਰਾਜਨੀਤਕ ਲੋਕਾਂ ਦੀ ਸ਼ਾਕ ਸਾਧ ਦੇ ਸ਼ਰਧਾਲੂਆਂ ਦੀਆਂ ਵੋਟਾ ਤੇ ਹੋਣ ਕਰਕੇ ਜਾਂਚ ਵਿੱਚ ਰੁਕਾਵਟਾਂ ਪੈਣ ਲੱਗੀਆਂ । 2007 ਵਿੱਚ ਜਾਂਚ ਦਾ ਇੱਕ ਬਬਾਲ੍ਹ ਜਿਹਾ ਉੱਠਿਆ ਸੀ । ਪਰ ਰਾਜਨੀਤਕ ਲੋਕਾਂ ਦੀ ਮਦਦ ਨਾਲ ਮਸਲਾ ਦਬਾ ਦਿਤਾ ਗਿਆ । 2014 ਵਿੱਚ ਭਾਰੀ ਬਹੁਮਤ ਨਾਲ੍ਹ ਬੀ ਜੇ ਪੀ ਦੀ ਸਰਕਾਰ ਆ ਗਈ । ਸਾਧ ਭੀ ਤਕੜਾ ਸ਼ਕਤੀਸ਼ਾਲੀ ਹੋ ਗਿਆ ਇਥੋਂ ਤੱਕ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੂੰ ਭੀ ਸਮਾ ਲੈ ਕੇ ਮਿਲਣ ਦਿੱਤਾ ਗਿਆ । ਬੀ ਜੇ ਪੀ ਨੇ ਆਪਣਾ ਹਿੰਦੂ ਰਾਸ਼ਟਰ ਬਣਾਉਣ ਦਾ ਨਿਸ਼ਾਨਾ ਸ਼ਪਸ਼ਟ ਕਰ ਦਿੱਤਾ । ਬੀ ਜੇ ਪੀ ਆਪਣੇ ਨਿਸ਼ਾਨੇ ਵਿੱਚ ਕੋਈ ਭੀ ਰੁਕਾਵਟ ਬਰਦਾਸ਼ਤ ਨਹੀਂ ਕਰਦੀ । 2017 ਆ ਗਿਆ । 2019 ਫਿਰ ਚੋਣਾਂ ਆ ਗਈਆਂ । ਸਗੇ ਵਾਲੇ ਸਾਧ ਖਿਲਾਫ ਧਾਰਾ 376,506 ਅਤੇ 511 ਅਧੀਨ ਕੇਸ ਨੇ ਤੇਜੀ ਫੜ ਲਈ ।

25-08-2017 ਨੂੰ ਜੱਜ ਜਗਦੀਪ ਸਿੰਘ ਨੇ ਸਾਧ ਨੂੰ ਦੋਸ਼ੀ ਕਰਾਰ ਦੇ ਦਿੱਤਾ । ਸਾਧ ਦੇ ਗੁੰਡਿਆਂ ਨੇ ਸਾਧ ਨੂੰ ਭਜਾ ਕੇ ਲੈ ਜਾਣ ਦੀ ਪੂਰੀ ਕੋਸ਼ਿਸ਼ ਕੀਤੀ ਸੀ । 38 ਬੰਦੇ ਮਾਰੇ ਗਏ । 250 ਗੱਡੀਆਂ ਨੂੰ ਅੱਗ ਲਾਈ ਗਈ । ਬੇਸ਼ੁਮਾਰ ਸਰਕਾਰੀ ਅਤੇ ਨਿਜੀ ਜਾਇਦਾਦ ਦਾ ਨੁਕਸਾਨ ਹੋਇਆ । ਪੰਜਾਬ ਹਰਿਆਣਾ ਇੱਕ ਹਫਤੇ ਲਈ ਉਪਰੇਸ਼ਨ ਥੀਏਟਰ ਵਿੱਚ ਪਿਆ ਰਿਹਾ । ਕੇਂਦਰੀ ਸਹਿ ਨਾਲ ਹਰਿਆਣੇ ਰਾਹੀਂ ਗ੍ਰਹਿ ਯੁੱਧ ਕਰਾਉਣ ਦੀ ਪੂਰੀ ਕੋਸ਼ਿਸ਼ ਸੀ । ਕਿਉਂਕਿ ਧਾਰਾ 144 ਲੱਗੀ ਹੋਣ ਤੇ ਭੀ ਭਾਰੀ ਇਕੱਠ ਹੋਣ ਦਿੱਤਾ ਗਿਆ । ਸਾਧ ਨੂੰ ਭੀ 80 ਗੱਡੀਆਂ ਦੇ ਕਫਲੇ ਨਾਲ੍ਹ ਅਦਾਲਤ ਵਿੱਚ ਸ਼ਾਨ ਨਾਲ੍ਹ ਆਉਣ ਦਿੱਤਾ ਗਿਆ । 800 ਗੱਡੀਆਂ ਹੋਰ ਪਿੱਛੇ ਭੀ ਸਨ । ਇਹ ਭਾਰੀ ਇਕੱਠ ਤੇ ਗੱਡੀਆਂ ਦਾ ਲਾਮ ਲਸ਼ਕਰ ਲੋਕਾਂ ਨੂੰ ਤੇ ਜੱਜ ਨੂੰ ਡਰਾਉਣ ਲਈ ਸੀ ਤਾਂਕਿ ਜੱਜ ਡਰ ਕੇ ਸਾਧ ਨੂੰ ਬਰੀ ਕਰ ਦੇਵੇ । ਸਾਧ ਆਪਣੇ ਭਾੜੇ ਦੇ ਚੇਲਿਆਂ ਨਾਲ੍ਹ ਗੱਡੀਆਂ ਦੇ ਕਾਫਲੇ ਨਾਲ ਖੁਸ਼ੀਆਂ ਮਨਾਉਂਦਾ ਤੇ ਚਾਂਗਰਾ ਮਾਰਦਾ ਆਪਣੇ ਸ਼ਾਮਰਾਜ ਰੂਪੀ ਡੇਰੇ ਵਿੱਚ ਸ਼ਾਨ ਨਾਲ ਹੋਰ ਚਾਂਹਮਲਕੇ ਬੇਖ਼ੌਫ ਹੋਕੇ ਕੁਕਰਮ ਕਰਦਾ ਰਹੇ । ਪਰ ਹੋ ਗਿਆ ਉਲ਼ਟ ! ਸਾਧ ਦਾ ਮੂਤ ਵਿੱਚੇ ਨਿਕਲ ਗਿਆ । ਜੱਜ ਨੇ ਸਾਧ ਦੀਆਂ ਸਾਰੀਆਂ ਹਰਕਤਾ ਨੂੰ ਧਿਆਨ ਵਿੱਚ ਰਖਦੇ ਹੋਏ ਬੜੀ ਸਾਵਧਾਨੀ ਨਾਲ ਉਸੇ ਵੇਲੇ ਹੈਲੀਕਾਪਟਰ ਰਾਹੀਂ ਰੋਹਤਕ ਜੇਲ੍ਹ ਬੰਦ ਕਰਵਾ ਦਿੱਤਾ । 28-08-2017 ਨੂੰ ਸਜਾ ਹੋਣ ਦਾ ਹੁਕਮ ਕਰ ਦਿੱਤਾ । 28 ਭੀ ਆ ਗਈ । ਰੋਹਤਕ

ਵਿੱਚ ਟੀ ਵੀ ਖ਼ਬਰਾਂ ਵਾਲਾ ਰਾਜਨ ਸੀ । ਉਹ ਮਿੰਟ ਮਿੰਟ ਦੀ ਖ਼ਬਰ ਦੇ ਰਿਹਾ ਸੀ । ਮੇਰੀ ਘੜੀ ਅਨੁਸਾਰ ਸ਼ਾਮੀ 3:10 ਤੇ ਵਕੀਲਾਂ ਦੀ ਬਹਿਸ ਪੂਰੀ ਹੋਈ । 03:23 ਤੱਕ ਫੈਸਲਾ ਨਹੀਂ ਸੀ ਆਇਆ । ਵਕੀਲ ਬਾਹਰ ਸਨ । 03:25 ਤੇ ਟੀਵੀ ਵਾਲਿਆਂ ਨੇ ਰਾਜਨ ਨੂੰ ਰੋਕ ਕੇ ਖ਼ਬਰ ਦਿੱਤੀ । ਸਿਰਸੇ ਵਿੱਚ ਹਿੰਸਾ ਫੈਲ ਗਈ । ਦੋ ਗੱਡੀਆਂ ਨੂੰ ਅੱਗ ਲੱਗਾ ਦਿੱਤੀ ਗਈ । ਇਹ ਖ਼ਬਰ ਜੱਜ ਦੇ ਕੰਨਾ ਤੱਕ ਪਹੁੰਚਾਈ ਗਈ । ਜੱਜ ਨੇ 03:31 ਤੇ ਸਜਾ ਸੁਣਾ ਦਿੱਤੀ। ਹੁਣ ਸੋਚਣ ਵਾਲੀ ਗੱਲ ਹੈ ਕਿ ਕੀਹਨੇ ਕੀਹਦੀਆਂ ਗੱਡੀਆਂ ਨੂੰ ਅੱਗ ਲਗਾਈ ? ਦੱਸਣ ਵਾਲੇ ਦਸਦੇ ਹਨ ਕਿ ਤਿੰਨ ਗੱਡੀਆਂ ਵਿੱਚ ਸਾਧ ਦੇ ਗੁੰਡੇ ਆਏ । ਦੋ ਗੱਡੀਆਂ ਨੂੰ ਅੱਗ ਤਗਾ ਕੇ ਇੱਕ ਗੱਡੀ ਵਿੱਚ ਚਲੇ ਗਏ । ਇਹ ਭੀ ਹੋ ਸਕਦਾ ਹੈ ਕਿ ਕੁਕਰਮਾ ਦਾ ਕੱਚਾ ਚਿੱਠਾ ਸਾਰਾ ਜਲਾ ਦਿੱਤਾ ਗਿਆ ਹੋਵੇ ਸਾਧ ਦੀ ਨਿਜੀ ਸਕੱਤਰ ਹਨੀਪਰੀਤ ਉਰਫ ਪ੍ਰੀਅੰਕਾ ਤਨੇਜਾ ਬਿਆਨ ਦੇ ਰਹੀ ਹੈ ਕਿ ਕੇਂਦਰ ਸਰਕਾਰ ਨੇ ਉਹਨਾਂ ਨਾਲ ਸਮਝੌਤਾ ਕਰਕੇ ਤੋੜ ਦਿੱਤਾ । ਉਹਨਾਂ ਨਾਲ ਧੋਖਾ ਹੋਇਆ ਹੈ । ਸਮਝੌਤਾ ਸੀ । ਜੇ ਸਾਧ ਪੇਸ ਹੋ ਜਾਏ ਤਾਂ ਉਹਦੇ ਸਾਰੇ ਕੇਸ ਵਾਪਸ ਲਏਂ ਜਾਣਗੇ । ਜੱਜ ਨੂੰ ਭੀ ਦੋਸ਼ੀ ਠਹਿਰਾਉਣ ਤੋ ਗੁਰੇਜ ਨਹੀਂ ਕੀਤਾ ਗਿਆ । ਕਿਹਾ ਗਿਆ । ਜੇ ਜੱਜ ਹਜੂਮ ਦੇਖ ਕੇ ਫੈਸਲੇ ਨੂੰ ਟਾਲ਼ ਦੇਂਦਾ ਤਾਂ ਇਤਨਾ ਨੁਕਸਾਨ ਨਹੀ ਸੀ ਹੋਣਾ । ਬਾਅਦ ਵਿੱਚ ਸਰਕਾਰ ਬਿਆਨ ਦੇ ਰਹੀ ਹੈ ਕਿ ਐਸਾ ਕੋਈ ਸਮਝੌਤਾ ਨਹੀ ਸੀ ਹੋਇਆ ।

ਅਸਲ ਵਿੱਚ ਸਰਸੇਵਾਲੇ ਨੂੰ ਸਿੱਖਾਂ ਨੂੰ ਮਾਰਨ ਵਾਸਤੇ ਹੀ ਪਾਲ਼ਿਆ ਜਾ ਰਿਹਾ ਸੀ । ਬਿਪਰਾਂ ਨੂੰ ਸਿੱਖਾਂ ਦੀ ਸ਼ਕਤੀ ਦਾ ਅਹਿਸਾਸ ਹੈ ।

ਅਫਗਾਨ ਲੁਟੇਰਿਆਂ ਨੇ 18 ਵਾਰੀ ਸੋਮਨਾਥ ਮੰਦਰ ਦੀ ਲੁੱਟ ਕੀਤੀ ਸੀ । ਲੁੱਟ ਦੇ ਮਾਲ ਨਾਲ ਭਾਰਤ ਦੀਆਂ ਸੁੰਦਰ ਬਹੂ ਬੇਟੀਆਂ ਨੂੰ ਭੀ

ਲੈ ਜਾਂਦੇ ਰਹੇ ਅਤੇ ਗਜਨੀ ਦੇ ਬਜਾਰਾਂ ਵਿੱਚ ਟਕੇ ਟਕੇ ਦੀਆਂ ਵੇਚਦੇ ਰਹੇ । ਦੁਨੀਆ ਦਾ ਸਭ ਤੋਂ ਮਹਿੰਗਾ ਕੋਹਿਨੂਰ ਹੀਰਾ ਭੀ ਕਾਬਲ ਚਲਾ ਗਿਆ । ਸਿੱਖਾਂ ਨੇ ਨਾ ਕੇਵਲ ਇਹਨਾਂ ਲੁਟੇਰਿਆਂ ਨੂੰ ਰੋਕਿਆ ਹੀ ਬਲਕਿ ਉਹਨਾ ਦਾ ਲਾਂਘਾ ਦਰਾ ਖੈਬਰ ਦਾ ਰਸਤਾ ਹੀ ਬੰਦ ਕਰ ਦਿੱਤਾ ਸੀ । ਅਫਗਾਨੀਆਂ ਨੇ ਕੋਹਾਨੂਰ ਹੀਰਾ ਭੀ ਆਪ ਲਹੌਰ ਆ ਕੇ ਮਹਾਰਾਜ ਰਣਜੀਤ ਸਿੰਘ ਨੂੰ ਭੇਂਟ ਕੀਤਾ ਸੀ । ਇਹਨਾਂ 1.5% ਸਿੱਖਾਂ ਨੇ ਅੰਗਰੇਜਾਂ ਦਾ ਬੋਰੀਆ ਬਿਸਤਰ ਗੋਲ ਕਰ ਕੇ ਸਤ ਸਮੁੰਦਰੋਂ ਪਾਰ ਵਗਾਹ ਮਾਰਿਆ ਸੀ ।

ਭਾਰਤ ਦੀ ਅਜਾਦੀ ਲਈ ਸਿੱਖਾਂ ਨੇ 85% ਕੁਰਬਾਨੀਆਂ ਦਿੱਤੀਆਂ ਸਨ । ਇਹ ਕੋਈ ਭਾਰਤ ਤੇ ਅਹਿਸਾਨ ਵਾਲੀ ਗੱਲ ਨਹੀਂ ਇਹ ਤਾ ਸਿੱਖਾਂ ਨੇ ਆਪਣੇ ਸੁਭਾਉ ਅਨੁਸਾਰ ਕੀਤਾ ਹੈ । ਸਿੱਖ ਮਰਨਾ ਮਨਜੂਰ ਕਰ ਲਵੇਗਾ ਪਰ ਸਿੱਖ ਨੂੰ ਕੋਈ ਗੁਲਾਮ ਨਹੀਂ ਰੱਖ ਸਕਦਾ । ਹਾਂ ! ਪਿਆਰ ਨਾਲ ਇਹ ਗੁਲਾਮੀ ਜਰੂਰ ਕਰ ਲੈਂਦੇ ਹਨ । ਸਿੱਖਾਂ ਦੀ ਏਸੇ ਸ਼ਕਤੀ ਨੂੰ ਕੁਚਲਨ ਲਈ ਪੰਜਾਬ ਵਿੱਚ ਪਖੰਡੀਆਂ ਦਾ ਚਕ੍ਰਵਿਊ ਬਣਾਇਆ ਗਿਆ ਹੈ । ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲੋਂ ਤੋੜਨਾ ਅਤੇ ਇਹਨਾ ਦਾ ਨਿਆਰਾਪਨ ਖਤਮ ਕਰਨਾ । ਬਿਪਰ ਇਹ ਚੰਗੀ ਤਰਾਂ ਸਮਝਦਾ ਹੈ ਕਿ ਸਿੱਖਾਂ ਦੀ ਸ਼ਕਤੀ ਦਾ ਸਰੋਤ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ । ਗੁਰੂ ਗ੍ਰੰਥ ਸਾਹਿਬ ਵਿੱਚ ਹੀ ਗੰਧਲ਼ ਪਾਉਣ ਲਈ ਪਗੰਡੀਆਂ ਨੂੰ ਵਰਤਿਆ ਜਾ ਰਿਹਾ ਹੈ । ਸਿੱਖਾਂ ਨੂੰ ਖਤਮ ਕਰਕੇ ਬਿਪਰ ਭਾਰਤ ਤੇ ਸਦੀਵੀ ਰਾਜ ਕਰ ਸਕਦਾ ਹੈ । ਬਿਪਰ ਨੂੰ ਪਤਾ ਹੈ ਕਿ ਸਿੱਖਾਂ ਤੋਂ ਬਗੈਰ ਭਾਰਤ ਵਿੱਚ ਇਹਨਾ ਖਿਲਾਫ ਕੋਈ ਸਾਹ ਕੱਢਣ ਵਾਲਾ ਨਹੀ ਹੈ । ਬਿਪਰ ਨੇ ਦਲਿਤਾਂ ਤੇ ਰਾਜ ਕਰਨਾ ਹੈ ਅਤੇ ਸਿੱਖਾਂ ਨੇ ਦਲਿਤਾਂ ਨੂੰ ਇੱਜਤ ਨਾਲ ਜੀਣ ਦੇ ਮੌਕੇ ਪੈਦਾ ਕਰਨੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਇੱਕ ਬਹੁਤ ਵੱਡਾ ਨਗਾਰਾ ਬਣਵਾਇਆ ਸੀ । ਉਸਨੂੰ ਅਸਮਾਨ ਤੱਕ ਗੂੰਜਾਹ ਕੇ ਦਲਿਤਾਂ ਨੂੰ ਕਿਹਾ ਸੀ । ਉੱਠੋ ! ਸ਼ਸਤਰ ਪਕੜੋ ! ਘੋੜੇ ਤੇ ਚੜੋ !! ਲੜ ਕੇ ਮਰ ਜਾਉ !! ਇਸ ਨਰਕ ਭਰੀ ਜਿੰਦਗੀ ਜਿਉਣ ਨਾਲ਼ੋ ਜ਼ੁਲਮ ਦੇ ਖ਼ਿਲਾਫ ਲੜ ਕੇ ਮਰ ਜਾਣਾ ਹਜਾਰ ਦਰਜੇ ਚੰਗਾ ਹੈ !!! ਪਹਿਲਾਂ ਕਾਂਗਰਸ ਨੇ ਸਿੱਖਾਂ ਨੂੰ ਮਾਰਨ ਲਈ ਪੂਰੀ ਸ਼ਕਤੀ ਲਗਾਈ । ਉਹਨਾਂ ਭੀ ਸਰਸੇ ਵਾਲੇ ਸਾਧ ਨੂੰ ਸਿੱਖਾਂ ਖਿਲਾਫ ਵਰਤਿਆ ਸੀ ।

2014 ਤੋਂ ਬੀ ਜੇ ਪੀ ਭਾਰੀ ਬਹੁਮਤ ਨਾਲ ਆ ਗਈ । ਇਸਨੇ ਆਪਣਾ ਨਿਸ਼ਾਨਾ ਸਾਫ ਕਰ ਦਿੱਤਾ । ਨਿਸ਼ਾਨਾ ਹੈ ਭਾਰਤ ਨੂੰ ਹਿੰਦੂ ਰਾਸ਼ਟਰ ਵਿੱਚ ਤਬਦੀਲ ਕਰਨਾ । ਹਿੰਦੂ ਰਾਸ਼ਟਰ ਬਣਾਉਣ ਵਿੱਚ ਸਿੱਖ ਇੱਕ ਰੁਕਾਵਟ ਹਨ । ਬਿਪਰ ਨੂੰ ਸਭ ਤੋਂ ਵੱਡਾ ਖਤਰਾ ਦਲਿਤਾਂ ਦੇ ਸਿੰਘ ਸਜਣ

ਤੋ ਲਗਦਾ ਹੈ । ਇਸ ਲਈ ਬਿਪਰਾ ਨੇ ਦਲਿਤਾਂ ਅਤੇ ਸਿੱਖਾਂ ਵਿੱਚ ਨਫਰਤ ਦੀ ਅੱਗ ਬਾਲ੍ਹੀ ਰਖਣ ਲਈ ਇਹਨਾਂ ਰੱਬੀ ਪਖੰਡੀਆਂ ਨੂੰ ਪੰਜਾਬ ਵਿੱਚ ਤੈਨਾਤ ਕੀਤਾ ਹੈ । ਸਰਸੇ ਵਾਲੇ ਨੇ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਦੇ ਸੱਚੇ ਸੌਦੇ ਦੇ ਸਿਧਾਂਤ ਤੇ ਸੱਟ ਮਾਰਨ ਲਈ ਆਪਣੇ ਡੇਰੇ ਦਾ ਨਾਮ ਸੱਚਾ ਸੌਦਾ ਰੱਖਿਆ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਸੰਚਾਰ ਦੇ ਸਿਧਾਂਤ ਦੀ ਖਿੱਲੀ ਉਡਾਈ । ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਉਧਾਲ਼ ਕੇ , ਪੜਵਾ ਕੇ ਰੂੜੀਆਂ ਤੇ ਸੁਟਵਾਇਆ । ਹੁਣ ਭੀ ਸ਼ਾਜਿਸ ਰਚੀ ਗਈ ਸੀ ਕਿ 24/25 ਆਗਸਤ 2017 ਸਰਸੇ ਵਾਲਿਆਂ ਤੇ ਸਿੱਖਾਂ ਦਾ ਭੇੜ ਕਰਾਇਆ ਜਾਏ । ਸਿੱਖ ਇਸ ਸ਼ਾਜਿਸ ਨੂੰ ਸਮਝ ਗਏ ਸਨ । 1984 ਦਿੱਲੀ ਸਿੱਖ ਕਤਲੇਆਮ ਵੇਲੇ ਕਿਸੇ ਇਹ ਨਹੀ ਦੇਖਿਆ ਕਿ ਇਹ ਸਿੱਖ ਕਾਂਗਰਸੀ ਹੈ , ਨਾਮਧਾਰੀ ਹੈ , ਭਾਜਪਾਈ ਹੈ ਜਾਂ ਅਕਾਲੀ ਹੈ , ਉੱਚੀ ਜਾਤ ਵਾਲਾ ਹੈ ਜਾਂ ਨੀਵੀਂ ਜਾਤ ਵਾਲਾ , ਫੌਜੀ ਹੈ, ਪੁਲਸੀਆ ਹੈ ਜਾਂ ਹੋਰ ਕੋਈ ਸਰਕਾਰੀ ਹੈ । ਸਭ ਸਿੱਖਾਂ ਨੂੰ ਬਰਾਬਰ ਸਮਝ ਕੇ ਕਤਲੇਆਮ ਕਰਵਾਇਆ ਸੀ । ਇੱਥੇ ਤਾਂ ਸਿੱਖ ਰਾਸ਼ਟਰਪਤੀ ਤੱਕ ਨਹੀਂ ਬਖ਼ਸ਼ਿਆ ਸੀ । ਵੱਡੇ ਵੱਡੇ ਫੌਜੀ ਤਮਗਿਆਂ ਵਾਲੇ ਅਤੇ ਮਨਮੋਹਨ ਸਿੰਘ ਵਰਗੇ ਮਸਾਂ ਲੁਕ ਛਿਪ ਕੇ ਬਚੇ ਸਨ ।

ਹਰਿਆਣੇ ਦੇ ਰਾਖਵੇਂਕਰਨ ਦੇ ਜਾਟ ਅੰਦੋਲਨ ਵੇਲੇ ਮੁਰਥਲ ਵਿੱਚ ਸਿੱਖਾਂ ਨੂੰ ਹੀ ਲੁੱਟਿਆ ਮਾਰਿਆ ਗਿਆ ਸੀ । ਸਿੱਖ ਬੱਚੀਆਂ ਨਾਲ ਕੁਕਰਮ ਕੀਤੇ ਗਏ । ਅੱਜ ਕੱਲ ਬਾਰਡਰ ਤੋਂ ਭੀ ਸਿੱਖ ਫੌਜੀਆਂ ਦੀਆਂ ਲਾਸ਼ਾ ਜਿਆਦਾ ਆਉਂਦੀਆ ਹਨ । ਇਹਨਾਂ ਸਾਰੇ ਸਬੂਤਾਂ ਨੂੰ ਦੇਖਦੇ ਹੋਏ 24/25 ਦੀ ਸ਼ਾਜਿਸ ਤੋਂ ਸਿੱਖਾਂ ਦਾ ਬਚਾ ਹੋ ਗਿਆ । ਗੁਰਮਤ ਵਿੱਚ ਰੰਧਲ਼ ਪਾਉਣ ਵਾਲੇ ਪਖੰਡੀ ਸਾਧ ਦੀ ਤਾਂ ਮੁਰਦਾ ਦੇਹ ਦੀ ਭੀ ਸੰਭਾਲ ਕਰਦੇ ਹਨ । ਇਹੀ ਪੰਜਾਬ ਵਿਚ ਰੱਬੀ ਪਖੰਡੀਆਂ ਦਾ ਚਕ੍ਰਵਿਉ ਹੈ । ਬਿਪਰ ਨੇ ਸਿੱਖਾਂ ਨੂੰ ਸਿੱਖਾਂ ਦਾ ਵਿਰੋਧੀ ਕਰਕੇ ਹੋ ਸਕਦਾ ਹੈ ਹੁਣ ਬਿਪਰ ਸਿੱਖਾਂ ਵਲੋ ਵੇਹਲਾ ਹੋ ਗਿਆ ਹੋਵੇ ਅਤੇ ਸਰਸੇ ਵਾਲੇ ਨੂੰ ਕੁਚਲਣ ਦੀ ਠਾਣ ਲਈ ਹੋਵੇ। ਬੈਸੇ ਗੁੰਗੇ ਦੀਆਂ ਰਮਜਾਂ ਗੁੰਗੇ ਦੀ ਮਾਂ ਜਾਣੇ ਜਾਂ ਫਿਰ ਇਉਂ ਕਹਿ ਲਵੋ ਬੀ ਜੇ ਪੀ ਦੀਆਂ ਰਮਜਾਂ ਆਰ ਐਸ ਐਸ ਜਾਣੇ । ਉਧਰੋ ਚੀਨ ਭੀ ਲਲਕਾਰੇ ਮਾਰ ਰਿਹਾ ਸੀ । ਹੁਣ ਅਫਵਾਹਾਂ ਫੈਲਾ ਰਹੇ ਹਨ :-

25-08-2017 ਤੋਂ ਹਨੀਪਰੀਤ ਉਰਫ ਪ੍ਰੀਅੰਕਾ ਤਨੇ ਜਾ ਗਾਇਬ

ਜੇਲ਼ ਬੈਠਾ ਰਾਮ ਰਹੀਮ ਨਕਲੀ ਉਸਨੂੰ ਜੇਲ਼ ਦੇ ਖ਼ਤਰਨਾਕ ਕੈਦੀਆਂ ਤੋਂ ਖਤਰਾ । ਉਹਨੂੰ ਰੋਹਤਕ ਦੀ ਜੇਲ਼ ਵਿੱਚੋਂ ਕੱਢ ਕੇ ਕਿਸੇ ਗੁਪਤ ਜੇਲ਼ ਵਿੱਚ ਰਖਿਆ ਜਾਵੇਗਾ । ਇਹਨਾਂ ਅਫਵਾਹਾਂ ਤੋ ਪਤਾ ਲਗਦਾ ਹੈ । ਇਹ ਅਫਵਾਹਾਂ ਕਿਸੇ ਸ਼ਾਜਿਸ ਅਧੀਨ ਫੈਲਾਈਆਂ ਜਾ ਰਹੀਆਂ ਹਨ । ਹੋ ਸਕਦਾ ਹੈ ਕਿ ਹਨੀਪਰੀਤ ਨਾਗਪੁਰ ਬੈਠੀ RSS ਵਾਲਿਆਂ ਨਾਲ ਕੋਈ ਸੌਦਾ ਕਰ ਰਹੀ ਹੋਵੇ । ਸਾਧ ਦਾ ਨਕਲੀ ਸਾਧ ਬਣਾਉਣ ਦੀ ਤਿਆਰੀ ਚੱਲ ਰਹੀ ਹੋਵੇ । ਅਸਲੀ ਨੂੰ ਕੱਢ ਕੇ ਨਕਲੀ ਨੂੰ ਅੰਦਰ ਕਰਨਾ ਹੋਵੇ । ਡੇਰੇ ਦੇ ਦਲਿਤਾਂ ਦੀ ਬਝਵੀਂ ਵੋਟ ਬੈਂਕ ਨੂੰ ਆਪਣੇ ਪੱਖ ਵਿੱਚ ਵਰਤਣ ਲਈ ਡੇਰੇ ਦੀ ਸੰਭਾਲ਼ ਕੀਤੀ ਜਾ ਰਹੀ ਹੋਵੇ । ਭਾਰੀ ਬਹੁਮਤ ਹੈ ਕੁੱਝ ਵੀ ਹੋ ਸਕਦਾ ਹੈ । ਅਕਾਲੀ ਭੀ ਡੀਂਗਾਂ ਮਾਰ ਰਹੇ ਹਨ ਕਿ ਡੇਰੇ ਦੇ ਦਲਿਤਾਂ ਨੂੰ ਕਲ੍ਹਾਵੇ ਵਿੱਚ ਲਿਆ ਜਾਵੇ । ਅਕਾਲੀਆਂ ਦੀ ਬਾਜ ਅੱਖ ਕੇਵਲ ਤੇ ਕੇਵਲ ਡੇਰੇ ਦੇ ਦਲਿਤਾਂ ਦੀ ਵੋਟ ਬੈਕ ਤੇ ਹੀ ਹੈ । ਦਲਿਤ ਸੁਧਾਰ ਦੀ ਇਹਨਾਂ ਵਿੱਚ ਕੋਈ ਗੱਲ ਨਹੀਂ ਹੈ । ਸਰਸੇ ਵਾਲੇ ਤੇ ਭਿਆਨਕ ਕੁਕਰਮਾ ਦੇ ਦੋਸ਼ ਲਗੇ ਹਨ । ਫਿਰ ਭੀ ਅਗਰ ਕੋਈ ਉਹਦਾ ਪਰੇਮੀ ਬਣਿਆ ਰਹਿੰਦਾ ਹੈ ਤਾਂ ਇਹ ਉਹਦੀ ਬਦਕਿਸਮਤੀ ਹੈ । ਗੁਰਮਤਿ ਦਾ ਨਿਸ਼ਾਨਾ ਦਲਿਤ ਕਲਿਆਣ ਹੈ । ਹੇ ਮੇਰੇ ਦਲਿਤ ਵੀਰੋ !

ਗੁਰੂ ਗ੍ਰੰਥ ਸਾਹਿਬ ਆਪ ਜੀ ਦੇ ਸੁਆਗਤ ਲਈ ਬਾਹਾਂ ਫੈਲਾਈ ਖੜੇ ਹਨ । ਵਿੱਚ ਵਿਚੋਲੇ ਦੀ ਕੋਈ ਲੋੜ ਨਹੀਂ ਹੈ । ਅਸਲੀ ਸਿੱਖ ਉਹੀ ਹੈ ਜਿਹੜਾ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਦਾ ਹੈ । ਗੁਰੂਦੁਆਰੇ ਜਾਉ ਆਪ ਅਰਦਾਸ ਕਰੋ ਪਿਛਲੇ ਔਗੁਣਾ ਤੋਂ ਤੋਬਾ ਕਰੋ । ਅੱਗੇ ਤੋਂ ਕਿਸੇ ਪਖੰਡੀ ਸਾਧ ਦੇ ਚੱਕਰਵਿਊ ਵਿੱਚ ਫਸਣ ਤੋਂ ਤੋਬਾ ਕਰੋ। ਗੁਰਮਤ ਇਕ ਪ੍ਰੇਮ ਦੀ ਖੇਡ ਹੈ । ਇਸ ਖੇਡ ਦਾ ਨਿਸ਼ਾਨਾ ਦਲਿਤ ਕਲਿਆਣ ਹੈ । ਇਸ ਖੇਡ ਵਿੱਚ ਸ਼ਾਮਲ ਹੋਣ ਲਈ ਗੁਰੂ ਨੂੰ ਆਪਣਾ ਤਨ ਮਨ ਤੇ ਧਨ ਅਰਪਣ ਕਰਨਾ ਪੈਂਦਾ ਹੈ । ਆਉ !

ਆਪਾਂ ਰਲ਼ ਕੇ ਖੇਡੀਏ ਤੇ ਮੰਨੂਵਾਦ ਦੇ ਚੁੰਗਲ ਚੋਂ ਨਿਕਲੀਏ ।

---0---

# ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ

*ਬਲਬੀਰ ਸਿੰਘ 'ਬੇਲੀ'*
*7696357646*

ਮਨੁੱਖਤਾ ਦੀ ਭਲਾਈ ਲਈ ਸੰਸਾਰ ਵਿੱਚ ਅਨੇਕਾਂ ਹੀ ਧਰਮ ਹੋਂਦ ਵਿੱਚ ਆਏ, ਜਿਨ੍ਹਾਂ ਵਿਚੋਂ ਯਹੂਦੀ, ਇਸਾਈ, ਇਸਲਾਮ, ਹਿੰਦੂ, ਜੈਨ, ਬੁੱਧ ਅਤੇ ਸਿੱਖ ਧਰਮ ਸੰਸਾਰ-ਪ੍ਰਸਿੱਧ ਧਰਮ ਹਨ। ਇਨ੍ਹਾਂ ਵੱਖੋਂ ਵੱਖ ਧਰਮਾਂ ਦੇ ਰਹਿਬਰਾਂ ਨੇ ਆਪੋ-ਆਪਣੇ ਅਨੁਯਾਈਆਂ ਦਾ ਆਪੋ-ਆਪਣੇ ਢੰਗ ਨਾਲ ਮਾਰਗ ਦਰਸ਼ਨ ਕੀਤਾ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਦੀ (ਰਾਜਨੀਤਿਕ, ਧਾਰਮਿਕ, ਸਮਾਜਿਕ ਅਤੇ ਆਰਥਿਕ) ਹਰ ਪੱਖੋਂ ਅਗਵਾਈ ਕੀਤੀ ਹੈ। ਆਪ ਜੀ ਨੇ ਸੰਸਾਰ ਦੇ ਲੋਕਾਂ ਅੱਗੇ ਬਿਲਕੁਲ ਨਵੀਂ ਅਤੇ ਤਰੋ-ਤਾਜ਼ਾ ਵਿਚਾਰਧਾਰਾ ਰੱਖੀ ਹੈ। ਜਿਸ ਨੂੰ ਪੜ੍ਹ/ਵਿਚਾਰਕੇ ਵਿਦਵਾਨ ਸੱਜਨ ਸਹਿਜੇ ਹੀ ਕਹਿ ਦੇਂਦੇ ਹਨ ਕਿ, "ਸਿੱਖ ਧਰਮ ਨਵੇਂ ਯੁੱਗ ਦਾ ਧਰਮ ਹੈ।" ਆਓ ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ ਬਾਰੇ ਜਾਨਣ ਦੀ ਕੋਸ਼ਿਸ਼ ਕਰੀਏ:

**1. ਧਰਮ ਬਾਰੇ ਸਿੱਖ ਧਰਮ ਦੀ ਪ੍ਰੀਭਾਸ਼ਾ:** ਬਿਲਕੁਲ ਸਪੱਸ਼ਟ ਹੈ ਕਿ ਪ੍ਰਭੂ ਦਾ ਸਿਮਰਨ ਕਰਨਾ ਹੀ ਸਰਵੋਤਮ ਧਰਮ ਹੈ ਕਿਉਂਕਿ ਪ੍ਰਭੂ ਦੇ ਗੁਣ ਯਾਦ ਕਰਦਿਆਂ, ਪ੍ਰਭੂ ਦੇ ਗੁਣ ਮਨੁੱਖ ਦੇ ਹਿਰਦੇ ਵਿੱਚ ਪ੍ਰਵੇਸ਼ ਕਰ ਜਾਂਦੇ ਹਨ, ਇਸ ਤਰ੍ਹਾਂ ਉਹ ਪਾਕਿ-ਪਵਿੱਤਰ (ਨਿਰਮਲ) ਕਰਮਾਂ ਵਾਲਾ ਬਣ ਜਾਂਦਾ ਹੈ।

**2. ਇੱਕ ਪ੍ਰਮਾਤਮਾ ਵਿੱਚ ਵਿਸ਼ਵਾਸ਼ ਰੱਖਣਾ:** ਇਸ ਧਰਮ ਦੇ ਮੂਲਮੰਤਰ ਦੀ ਅਰੰਭਤਾ ਹੀ ੧ (ਇੱਕ) ਦੇ ਹਿੰਦਸੇ ਤੋਂ ਹੁੰਦੀ ਹੈ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰਿਸਟੀ ਦਾ ਰਚਨਹਾਰ, ਪਾਲਣਹਾਰ ਅਤੇ ਵਿਨਾਸ਼ਕਾਰ ਕੇਵਲ ਇੱਕ ਪ੍ਰਮਾਤਮਾ ਹੀ ਹੈ। ਇਹ ਵਿਸ਼ਵਾਸ਼ ਬਿਲਕੁਲ ਨਿਰਮੂਲ ਹੈ ਕਿ ਸ੍ਰਿਸਟੀ ਦੇ ਇਹ ਤਿੰਨੇ ਕੰਮ ਕੋਈ (ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਵਰਗੀਆਂ) ਤਿੰਨ ਹਸਤੀਆਂ ਕਰ ਰਹੀਆਂ ਹਨ। ਇਸ ਧਰਮ ਵਿੱਚ ਸਮਝਾਇਆ ਜਾਂਦਾ ਹੈ ਕਿ ਜੋ ਪ੍ਰਮਾਤਮਾ ਹਰ ਥਾਈਂ ਮੌਜੂਦ ਹੈ, ਉਸਨੂੰ ਛੱਡ ਕੇ ਕਿਸੇ ਮਨੁੱਖ, ਰੁੱਖ, ਪਸ਼ੂ, ਪੰਛੀਆਂ ਅਤੇ ਪੱਥਰਾਂ ਨੂੰ ਪੂਜਣ ਦੀ ਲੋੜ ਨਹੀਂ ਹੈ।

**3. ਪ੍ਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਵੇਂ ਸਰੂਪ:** ਸਿੱਖ ਧਰਮ ਵਿੱਚ ਪ੍ਰਵਾਨ ਹਨ। ਇਸ ਧਰਮ ਵਿਚੋਂ ਇਹ ਸਿੱਖਿਆ ਮਿਲਦੀ ਹੈ ਕਿ ਪ੍ਰਮਾਤਮਾ ਦਾ ਕੋਈ ਖਾਸ ਰੂਪ, ਰੰਗ ਅਤੇ ਨਸਲ ਨਹੀਂ ਹੈ। ਸੋ ਸਿੱਖ ਪ੍ਰਮਾਤਮਾ ਨੂੰ ਨਿਰੰਕਾਰ ਪ੍ਰਭੂ ਕਹਿਕੇ ਵੀ ਸਿਮਰਦੇ ਹਨ। ਪਰ ਸਰਗੁਣ ਰੂਪ ਵਿੱਚ ਕਿਸੇ ਖਾਸ ਅਵਤਾਰ ਨੂੰ ਰੱਬ ਕਹਿਣਾ ਸਿੱਖ ਧਰਮ ਵਿੱਚ ਪ੍ਰਵਾਨ ਨਹੀਂ ਹੈ। ਸਿੱਖ ਧਰਮ ਵਿੱਚ ਤਾਂ ਸਾਰੀ ਸ੍ਰਿਸਟੀ ਅਤੇ ਇਸ ਵਿੱਚ ਪੈਦਾ ਹੋਏ ਜੀਵ-ਜੰਤੂਆਂ ਨੂੰ ਪ੍ਰਮਾਤਮਾ ਦਾ ਸਰਗੁਣ ਰੂਪ ਮੰਨਿਆ ਜਾਂਦਾ ਕਿਉਂਕਿ ਪ੍ਰਮਾਤਮਾ ਸਰਬ-ਵਿਆਪਕ ਹੈ। ਸੰਸਾਰ ਦੇ ਲੋਕਾਂ ਦੀ ਸੇਵਾ ਕਰਨਾ, ਪ੍ਰਮਾਤਮਾ ਦੀ ਸਰਗੁਣ ਭਗਤੀ ਹੈ।

**4. ਗੁਰੂ ਦਾ ਗਿਆਨ:** ਮਨੁੱਖ ਦੇ ਅੰਦਰੋਂ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਦਾ ਹੈ। ਸੋ ਸਿੱਖ ਧਰਮ ਅਧਿਆਤਮਕ ਗਿਆਨ ਹੀ ਪ੍ਰਾਪਤੀ ਲਈ ਗੁਰੂ ਦੇ ਸਕੂਲ ਵਿੱਚ ਦਾਖਲਾ ਲੈਣ ਲਈ ਪ੍ਰੇਰਦਾ ਹੈ। ਕਿਉਂਕਿ ਗੁਰੂ ਦੀ ਮੱਤ ਰਾਹੀਂ ਹੀ ਪ੍ਰਭੂ ਦੇ ਗੁਣਾਂ ਦੀ ਸਮਝ ਪੈਂਦੀ ਹੈ। ਗੁਰੂ ਵੀ ਉਹ ਹੈ ਜਿਸ ਨੇ ਆਪ ਸਤਿਪੁਰਖ (ਵਾਹਿਗੁਰੂ ਜੀ) ਨਾਲ ਸਾਂਝ ਬਣਾ ਲਈ ਹੋਵੇ, ਜੋ ਪ੍ਰਮਾਤਮਾ ਦਾ ਹੀ ਰੂਪ ਹੋ ਗਿਆ ਹੋਵੇ। ਜੇਕਰ ਚੰਗੇ ਭਾਗਾਂ ਨਾਲ ਐਸਾ ਗੁਰੂ ਮਿਲ ਪਵੇ ਤਾਂ ਉਹ ਮਨੁੱਖ ਨੂੰ ਉਸ ਦੇ ਹਿਰਦੇ-ਘਰ 'ਚੋਂ ਹੀ ਪ੍ਰਮਾਤਮਾ ਦੇ ਦਰਸ਼ਨ ਕਰਾ ਦੇਂਦਾ ਹੈ।

**5. ਸ਼ਬਦ ਗੁਰੂ:** ਬੇਸ਼ੱਕ ਦਸਾਂ ਹੀ ਗੁਰੂ ਸਾਹਿਬਾਨਾਂ ਦਾ

ਸਰੀਰਕ ਇਤਿਹਾਸ ਜਗਤ ਦੇ ਲੋਕਾਂ ਲਈ ਪ੍ਰੇਰਨਾ ਸ੍ਰੋਤ ਹੈ, ਪਰ ਸੱਚ ਇਹ ਵੀ ਹੈ ਕਿ ਗੁਰੂ ਸਾਹਿਬਾਨਾਂ ਰਾਹੀਂ ਪ੍ਰਗਟ ਗਿਆਨ (ਜਿਸਨੂੰ ਧੁਰ ਕੀ ਬਾਣੀ, ਖਸਮ ਕੀ ਬਾਣੀ, ਗੁਰੂ ਦਾ ਸ਼ਬਦ ਅਤੇ ਗੁਰੂ ਦੇ ਬਚਨ ਕਿਹਾ ਜਾਂਦਾ ਹੈ) ਹੀ ਮਨੁੱਖ ਦੀ ਅਧਿਆਤਮਕ ਮਾਰਗ ਉਤੇ ਅਗਵਾਈ ਕਰਦਾ ਹੈ। ਭਾਵ ਇਹ ਹੈ ਕਿ ਸਿੱਖ ਧਰਮ ਵਿੱਚ ਦੇਹ-ਗੁਰੂ ਨੂੰ ਕੋਈ ਖਾਸ ਮਹੱਤਤਾ ਨਹੀਂ ਦਿੱਤੀ ਜਾਂਦੀ ਸਗੋਂ ਸ਼ਬਦ ਗੁਰੂ ਨੂੰ ਮਾਨਤਾ ਪ੍ਰਾਪਤ ਹੈ। ਗੁਰੂ ਸਾਹਿਬਾਨਾਂ ਨੇ ਆਪਣੇ ਸਰੀਰਕ ਚੋਲਿਆਂ ਵਿੱਚ ਰਹਿੰਦਿਆਂ ਹੀ ਲੋਕਾਂ ਨੂੰ ਸ਼ਬਦ ਗੁਰੂ ਤੋਂ ਅਗਵਾਈ ਲੈਣ ਲਈ ਪ੍ਰੇਰਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾ ਸੰਨ 1708 ਈਸਵੀ ਨੂੰ "ਪੋਥੀ ਪ੍ਰਮੇਸ਼ਰ ਕਾ ਥਾਨ" ਨੂੰ ਗੁਰਗੱਦੀ ਬਖਸ਼ਕੇ ਪੱਕੇ ਤੌਰ ਤੇ ਲੋਕਾਂ ਨੂੰ ਸ਼ਬਦ ਗੁਰੂ ਦੇ ਲੜ ਲਾ ਦਿੱਤਾ ਸੀ।

**6. ਪੰਥ ਗੁਰੂ:** ਬੇਸ਼ੱਕ ਕਿਸੇ ਇੱਕ ਮਨੁੱਖ ਨੂੰ ਦੇਹ-ਧਾਰੀ ਗੁਰੂ ਦੇ ਰੂਪ ਵਿੱਚ ਸਵੀਕਾਰ ਕਰਨਾ, ਸਿੱਖ ਧਰਮ ਵਿੱਚ ਪ੍ਰਵਾਨ ਨਹੀਂ ਹੈ। ਪਰ ਸਿੱਖ ਧਰਮ ਦੇ ਅਨੁਆਈਆਂ ਦੀ ਸੁਚੱਜੇ ਢੰਗ ਨਾਲ ਅਗਵਾਈ ਕਰਨ ਵਾਸਤੇ ਸੰਗਤ ਵਿਚੋਂ ਗੁਰਮਤਿ ਰਹਿਤ ਮਰਿਆਦਾ ਦੇ ਅਨੁਸਾਰ ਉਨ੍ਹਾਂ ਤਿਆਰ ਬਰ ਤਿਆਰ ਪੰਜਾਂ ਸਿੰਘਾਂ (ਪਿਆਰਿਆਂ) ਦੀ ਚੋਣ ਕੀਤੀ ਜਾਂਦੀ ਹੈ ਜਿਨ੍ਹਾਂ ਦਾ ਜੀਵਨ-ਢੰਗ ਗੁਰਬਾਣੀ ਦੇ ਆਸ਼ੇ ਅਨੁਸਾਰ ਹੋਵੇ। ਉਨ੍ਹਾਂ ਚੁਣੇ ਗਏ ਪੰਜਾਂ ਪਿਆਰਿਆਂ ਨੂੰ ਪੰਥ ਗੁਰੂ ਦੇ ਰੂਪ ਵਿੱਚ ਪ੍ਰਵਾਨ ਕੀਤਾ ਜਾਂਦਾ ਹੈ।

**7. ਸ੍ਰੀ ਗੁਰੂ ਗ੍ਰੰਥ ਸਾਹਿਬ:** ਜੇ ਕਿਸੇ ਧਰਮ-ਗ੍ਰੰਥ ਜੀ ਦੀ ਉਪਾਧੀ ਪ੍ਰਾਪਤ ਹੋਈ ਹੈ ਤਾਂ ਉਹ ਕੇਵਲ ਸਿੱਖ ਧਰਮ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹਨ। ਇਸ ਮਹਾਨ ਗ੍ਰੰਥ ਦੀ (ਇਕ ਸਥਾਨ ਤੋਂ ਦੂਜੀ ਸਥਾਨ ਤੇ ਲਿਜਾਣ, ਪ੍ਰਕਾਸ਼ ਕਰਨ ਸੁੱਖਆਸਣ 'ਤੇ ਬਿਰਾਜਮਾਨ ਕਰਨ ਦਾ, ਸਤਿਕਾਰ, ਸ਼ਾਨ, ਸਨਮਾਨ) ਆਪਣੇ ਆਪ ਵਿੱਚ ਅਨੋਖੀ ਮਿਸਾਲ ਹੈ। ਇਸ ਗ੍ਰੰਥ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੇ ਬਾਣੀਕਾਰਾਂ ਨੇ ਖੁਦ ਬਾਣੀ ਉਚਾਰੀ ਅਤੇ ਸੰਭਾਲੀ ਹੈ। ਇਸ ਗ੍ਰੰਥ ਦੀ ਸੰਪਾਦਨਾ ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਦੇਖ-ਰੇਖ ਹੇਠ ਕਰਵਾਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਥੇ ਛੇ ਗੁਰੂ ਸਾਹਿਬਾਨਾਂ ਦੀ ਬਾਣੀ ਦਰਜ ਹੈ, ਉਥੇ ਵੱਖੋ-ਵੱਖ ਧਰਮਾਂ, ਜਾਤਾਂ ਅਤੇ ਪ੍ਰਾਂਤਾ ਨਾਲ ਸਬੰਧਤ 15 ਭਗਤਾਂ, 11 ਭੱਟਾਂ ਅਤੇ 3 ਗੁਰਸਿੱਖਾਂ ਦੀ ਬਾਣੀ ਦਰਜ ਹੈ, ਇਸ ਕਰਕੇ ਇਹ ਗ੍ਰੰਥ ਸਰਬ ਸਾਂਝੀਵਾਲਤਾ ਦਾ ਪ੍ਰਤੀਕ ਹੈ। ਇਸ ਵਿੱਚ ਕਈ ਪ੍ਰਾਂਤਿਕ ਭਾਸ਼ਾਵਾਂ ਅਤੇ ਇਕੱਤੀ ਰਾਗ ਸੰਭਾਲੇ ਹੋਏ ਹਨ। ਇਹ ਰੱਬੀ ਗਿਆਨ ਦਾ ਉਹ ਅਨਮੋਲ ਖਜ਼ਾਨਾ ਹੈ। ਜਿਸ ਵਿਚੋਂ ਗਿਆਨ ਦੇ ਹੀਰੇ-ਮੋਤੀ ਲੈ ਕੇ ਸ਼ਰਧਾਲੂ ਰੱਬੀ ਗੁਣਾਂ ਨਲ ਅਮੀਰ ਹੁੰਦੇ ਹਨ। ਜਗਤ ਦੇ ਲੋਕਾਂ ਵਾਸਤੇ ਇਹ ਫ਼ਖ਼ਰ ਵਾਲੀ ਗੱਲ ਹੈ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੁਗੋ-ਜੁੱਗ ਅਟੱਲ ਗੁਰੂ ਮਿਲ ਗਿਆ ਹੈ, ਜੋ ਕਦੇ ਵੀ ਨਾਸ਼ ਨਹੀਂ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁੰਦਿਆਂ ਅਧਿਆਤਮਕ ਗਿਆਨ ਦੀ ਪ੍ਰਾਪਤੀ ਲਈ ਦੇਹ-ਧਾਰੀ, ਦੰਭੀ/ਪਖੰਡੀ ਗੁਰੂਆਂ ਦੇ ਅੱਡਿਆਂ (ਡੇਰਿਆਂ) ਤੇ ਜਾਣ ਦੀ ਲੋੜ ਨਹੀਂ ਰਹਿ ਜਾਂਦੀ।

**8. ਸਤਿ ਸੰਗਤ ਦੀ ਮਹਾਨਤਾ:** ਸਿੱਖ ਧਰਮ ਵਿੱਚ ਮਨੁੱਖ ਨੂੰ ਸੁਭ-ਕਰਮੀ ਹੋਣ ਦੀ ਸਿਖਿਆ ਮਿਲਦੀ ਹੈ। ਮਨੁੱਖ ਦੇ ਸ਼ੁਭ/ਅਸ਼ੁਭ ਕਰਮਾਂ ਦੀ ਬੁਨਿਆਦ ਉਸ ਦੇ ਵਿਚਾਰਾਂ 'ਤੇ ਟਿੱਕੀ ਹੁੰਦੀ ਹੈ। ਜਿਹੋ-ਜਿਹੇ ਮਨੁੱਖ ਦੇ ਵਿਚਾਰ ਹੁੰਦੇ ਹਨ, ਉਹੋ ਜਿਹੇ ਉਸ ਦੇ ਕਰਮ ਹੁੰਦੇ ਹਨ। ਮਨੁੱਖ ਨੂੰ ਮੰਦੇ ਕਰਮ ਤਿਆਗਣ ਦੀ ਪ੍ਰੇਰਨਾ ਇਸ ਲਈ ਦਿੱਤੀ ਜਾਂਦੀ ਹੈ ਕਿ ਮੰਦੇ ਕਰਮਾਂ ਕਰਕੇ ਮਨੁੱਖ ਨੂੰ ਪ੍ਰਭੂ ਦੇ ਦਰਬਾਰ ਵਿੱਚ ਸ਼ਰਮਿੰਦਾ ਹੋਣਾ ਪੈਂਦਾ ਹੈ। ਸ਼ੁਭ ਕਰਮੀ ਹੋਣ ਲਈ ਸ਼ੁਭ ਵਿਚਾਰ ਭਲੇ ਪੁਰਸ਼ਾਂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦੇ ਹਨ। ਪ੍ਰਭੂ ਦੇ ਸਿਮਰਨ ਵਿੱਚ ਜੁੜ ਬੈਠੇ ਭਲੇ-ਪੁਰਸ਼ਾਂ ਦੀ ਇਕੱਤਰਤਾ ਨੂੰ ਸਤਿਸੰਗਤ ਕਿਹਾ ਜਾਂਦਾ ਹੈ। ਸਤਿਸੰਗਤ ਵਿੱਚ ਬੈਠਕੇ ਪ੍ਰਭੂ ਦਾ ਨਾਮ ਦਾ ਗੂੜਾ ਰੰਗ ਮਨੁੱਖ ਦੇ ਮਨ ਉਤੇ ਚੜ੍ਹਦਾ ਹੈ। ਇਥੇ ਭਲੇ/ਬੁਰੇ ਕਰਮਾਂ ਦੀ ਵਿਚਾਰ ਕਰਨ ਵਾਸਤੇ ਸੋਝੀ ਮਿਲਦੀ ਹੈ। ਇੱਥੇ ਆਣ ਕੇ ਕੂੜ ਦੀ ਰਾਸ ਖਤਮ ਹੋ ਜਾਂਦੀ ਹੈ। ਸਤਿਸੰਗਤ ਵਿੱਚ ਖੋਟੀ ਮੱਤ ਦਾ ਖਾਤਮਾ ਹੋ ਜਾਂਦਾ ਹੈ। ਮਾਇਆ ਦੇ ਬੰਧਨ ਕੱਟੇ ਜਾਂਦੇ ਹਨ ਤੇ ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ। ਸਿੱਖ ਧਰਮ ਵਿੱਚ ਕਿਸੇ ਅਖੌਤੀ ਸਵਰਗ/ਬਹਿਸ਼ਤ ਦਾ ਝਾਂਸਾ ਨਹੀਂ ਦਿੱਤਾ ਜਾਂਦਾ ਸਗੋਂ ਇਹ ਸਮਝਾਇਆ ਜਾਂਦਾ ਹੈ ਕਿ ਜੇ ਕਿਧਰੇ ਧਰਤੀ ਉੱਤੇ ਸਵਰਗ/ਬੈਕੁੰਠ ਹੈ ਤਾਂ

ਉਹ ਕੇਵਲ ਸਤਿਸੰਗਤ ਵਿੱਚ ਹੈ। ਸੋ ਜਿਤਨਾ ਵੀ ਸਮਾ ਮਿਲੇ ਸਤਿਸੰਗਤ ਵਿੱਚ ਹਾਜ਼ਰੀ ਜ਼ਰੂਰ ਭਰਨੀ ਚਾਹੀਦੀ ਹੈ। ਸਤਿਸੰਗਤ ਵਿੱਚ ਜੁੜਣ ਬੈਠਣ ਲਈ ਗੁਰਦੁਆਰੇ, ਧਰਮਸ਼ਾਲਾ ਅਤੇ ਸੰਗਤਾਂ ਸਥਾਪਤ ਹੋਈਆਂ ਹਨ। ਕਿਸੇ ਸਾਫ ਸੁਥਰੀ ਜਗ੍ਹਾਂ ਜਾ ਘਰਾਂ ਵਿੱਚ ਸਤਿਸੰਗਤ ਕੀਤੀ ਜਾ ਸਕਦੀ ਹੈ। ਜਦੋਂ ਸਿੱਖ ਧਰਮ ਨਾਲ ਸਬੰਧਤ ਦੀਵਾਨ ਸੱਜਦੇ ਹਨ, ਉਸ ਵੇਲੇ ਸਤਿਸੰਗਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਕਿਉਂਕਿ ਇਸ ਤੋਂ ਬਿਨਾਂ ਸਤਿਸੰਗਤ ਅਧੂਰੀ ਸਮਝੀ ਜਾਂਦੀ ਹੈ। ਚੰਗੇ ਭਾਗ ਹੋਣ ਦਾ ਸਤਿਸੰਗਤ ਮਾਨਣ ਦਾ ਸੁਭਾਗ ਸਮਾ ਪ੍ਰਾਪਤ ਹੁੰਦਾ ਹੈ, ਸੋ ਸਤਿਸੰਗਤ ਦੀ ਪ੍ਰਾਪਤੀ ਲਏ ਪ੍ਰਭੂ ਅੱਗੇ ਅਰਦਾਸ ਕਰਨੀ ਚਾਹੀਦੀ ਹੈ।

**9. ਸਿੱਖ ਧਰਮ ਦੀ ਅਰਦਾਸ:** ਸਿੱਖ ਧਰਮ ਦੀ ਅਰਦਾਸ ਦਾ ਰੰਗ/ਢੰਗ ਨਿਰਾਲਾ ਹੈ। ਸਿੱਖਾਂ ਨੂੰ ਹਰ ਖੁਸ਼ੀ/ਗਮੀ ਦੇ ਮੌਕੇ ਪ੍ਰਭੂ ਅਗੇ ਅਰਦਾਸ ਕਰਨ ਦੀ ਤਾਕੀਦ ਹੈ। ਅਰਦਾਸ ਕਰਨ ਨਾਲ ਮਨੁੱਖ ਦੇ ਅੰਦਰ ਇਹ ਵਿਸ਼ਵਾਸ਼ ਪੈਦਾ ਹੁੰਦਾ ਹੈ ਕਿ ਪ੍ਰਭੂ ਉਸਦੇ ਅੰਗ/ਸੰਗ ਹੈ ਉਹ ਉਸ ਦੇ ਦੁੱਖ/ਸੁੱਖ ਅਤੇ ਦਿਲ ਦੇ ਵਲਵੱਲੇ ਸੁਣ ਰਿਹਾ ਹੈ। ਅਰਦਾਸ ਕਰਦੇ ਸਮੇਂ ਸਿੱਖ ਆਪਣੇ ਵਿਰਸੇ ਨਾਲ ਜੁੜਦੇ ਹਨ, ਉਹ ਦਸਾਂ ਗੁਰੂ ਸਾਹਿਬਾਨਾਂ ਦੀ ਯਾਦ ਆਪਣੇ ਹਿਰਦਿਆਂ ਵਿਚੋਂ ਤਰੋ-ਤਾਜ਼ਾ ਕਰਦੇ ਹਨ। ਇਸ ਸਮੇਂ ਸਿੱਖਾਂ ਦੇ ਮਨਾਂ ਵਿੱਚ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਵਿੱਚ ਨਿਸ਼ਚਾ ਰਹਿੰਦਾ ਹੈ, ਪੰਜਾਂ ਪਿਆਰਿਆਂ ਤੋਂ ਆਤਮ ਸਮਰਪਣ ਅਤੇ ਚਾਰ ਸਾਹਿਬਜਾਦਿਆਂ ਤੋਂ ਕੁਰਬਾਨੀ ਦੇ ਜ਼ਜਬੇ ਦੀ ਸਿਖਿਆ ਮਿਲਦੀ ਹੈ। ਅਰਦਾਸ ਦੇ ਮਾਧਿਅਮ ਰਾਹੀਂ ਸਿੱਖੀ ਤੋਂ ਕੁਰਬਾਨ ਹੋਣ ਵਾਲਿਆਂ ਅਤੇ ਗੁਰਧਾਮਾਂ ਦੀ ਅਜ਼ਾਦੀ ਲਈ ਮਰ-ਮਿਟਣ ਵਾਲਿਆਂ ਤੋਂ ਸਿੱਖੀ ਸਿਦਕ ਨਿਭਾਉਣ ਦੀ ਪ੍ਰੇਰਨਾ ਮਿਲਦੀ ਹੈ। ਪੰਜਾਂ ਤਖਤਾਂ ਅਤੇ ਸਰਬੱਤ ਗੁਰਦੁਆਰਿਆਂ ਦੀ ਯਾਦ ਤਾਜ਼ਾ ਹੁੰਦੀ ਹੈ। ਅਰਦਾਸ ਕਰਕੇ ਸਤਦਾਨ ਸਿੱਖ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਨਾਮ ਦਾਨ ਦੀ ਮੰਗ ਕੀਤੀ ਜਾਂਦੀ ਹੈ, ਚੌਂਕੀਆਂ, ਝੰਡੇ, ਬੂੰਗੇ, ਅੰਮ੍ਰਿਤਸਰ ਦੇ ਇਸ਼ਨਾਨ ਅਤੇ ਧਰਮ ਦੇ ਜੈਕਾਰ ਦੀ ਕਾਮਨਾ ਕੀਤੀ ਜਾਂਦੀ ਹੈ। ਅਰਦਾਸ ਕਰਦਿਆਂ ਸਿੱਖ ਨਾਮ ਦੇ ਰਸੀਆਂ ਦਾ ਮਿਲਾਪ ਅਤੇ ਸਰਬੱਤ ਦਾ ਭਲਾ ਮੰਗਦੇ ਹਨ।

**10. ਸਿੱਖ ਧਰਮ ਦੇ ਗੁਰਦੁਆਰੇ:** ਜਿਥੇ ਨਿਤਾਪ੍ਰਤੀ ਸ੍ਰੀ ਗੁਰੂ ਸਾਹਿਬ ਦਾ ਪ੍ਰਕਾਸ਼ ਹੁੰਦਾ ਹੋਵੇ ਜਿਥੇ ਭਜਨ ਬੰਦਗੀ ਲਈ ਸੰਗਤਾਂ ਰਲ ਬੈਠਦੀਆਂ ਹੋਣ, ਜਿਥੇ ਨਿਸ਼ਾਨ ਸਾਹਿਬ ਝੁਲਦਾ ਹੋਵੇ, ਜਿਥੇ ਅਰਦਾਸ ਵੇਲੇ ਨਗਾਰਾ ਵੱਜਦਾ ਹੋਵੇ, ਜਿਥੇ ਲੰਗਰ ਦਾ ਪ੍ਰਬੰਧ ਹੋਵੇ, ਉਹ ਸਿੱਖ ਧਰਮ ਦਾ ਗੁਰਦੁਆਰਾ ਹੈ। ਗੁਰਦੁਆਰੇ ਕੇਵਲ ਪੂਜਾ ਦੇ ਅਸਥਾਨ ਹੀ ਨਹੀਂ ਹਨ, ਇਥੇ ਧਾਰਮਿਕ ਵਿਚਾਰਾਂ ਦੇ ਨਾਲ-ਨਾਲ ਰਾਜਨੀਤਕ, ਸਮਾਜਿਕ ਅਤੇ ਆਰਥਿਕ ਪੱਖਾਂ ਵਾਲੀਆਂ ਵਿਚਾਰਾਂ ਵੀ ਹੁੰਦੀਆਂ ਹਨ। ਗੁਰਦੁਆਰਿਆਂ ਦੀ ਇਮਾਰਤਾਂ ਦੀ ਬਣਤਰ ਵੀ ਵਿਸ਼ੇਸਤਾ ਰੱਖਦੀ ਹੈ, ਇਨ੍ਹਾਂ ਦੇ ਚਾਰੇ ਪਾਸੇ ਖੁੱਲੇ ਦਰਵਾਜ਼ੇ ਸੰਕੇਤ ਕਰਦੇ ਹਨ ਕਿ ਇੱਥੇ ( ਬ੍ਰਾਹਮਣ, ਖੱਤਰੀ, ਸੂਦ, ਵੈਸ) ਚਹੁੰ ਵਰਨਾਂ ਨੂੰ ਨਾਮ ਜੱਪਣ ਵਾਲਾ ਸਾਂਝਾ ਉਪਦੇਸ਼ ਦਿੱਤਾ ਜਾਂਦਾ ਹੈ। ਇਥੇ ਕਿਸੇ ਵੀ ਧਰਮਾਂ, ਜਾਤਾਂ, ਅਤੇ ਪ੍ਰਾਤਾਂ ਦੇ ਲੋਕ ਨਤਮਸਤਕ ਹੋ ਸਕਦੇ ਹਨ। ਗੁਰਦੁਆਰਿਆਂ ਦੇ ਨਾਲ ਸਰੋਵਰ, ਬਾਉਲੀਆਂ ਅਤੇ ਖੂਹ ਜਾਤ-ਪਾਤ, ਊਚ-ਨੀਚ ਤੇ ਭਿੱਟ ਦਾ ਭਰਮ ਖਤਮ ਕਰਨ ਲਈ ਸਥਾਪਤ ਕੀਤੇ ਗਏ ਹਨ। ਇਨ੍ਹਾਂ ਦੇ ਜਲ ਦੀ ਵਰਤੋਂ ਬਿਨਾ ਕਿਸੇ ਭਿੰਨ-ਭੇਦ ਦੇ ਹਰ ਕੋਈ ਕਰ ਸਕਦਾ ਹੈ। ਗੁਰਦੁਆਰਿਆਂ ਵਿਚੋਂ ਜਿਥੇ ਆਤਮਿਕ ਭੁਖ ਦੂਰ ਕਰਨ ਲਈ ਸ਼ਬਦ ਦਾ ਲੰਗਰ ਮਿਲਦਾ ਹੈ ਉਥੇ ਪੇਟ ਦੀ ਭੁੱਖ ਮਿਟਾਉਣ ਲਈ ਲੰਗਰ ਪ੍ਰਸ਼ਾਦੇ ਦੀ ਪ੍ਰਾਪਤੀ ਵੀ ਹੁੰਦੀ ਹੈ। ਇਥੇ ਨਿਆਸਰਿਆਂ ਨੂੰ ਆਸਰਾ ਮਿਲਦਾ ਹੈ ਅਤੇ ਰੋਗੀਆਂ ਲਈ ਦਵਾਖਾਨੇ ਦਾ ਪ੍ਰਬੰਧ ਕੀਤਾ ਜਾਂਦਾ ਹੈ। ਆਏ ਯਾਤਰੂਆਂ ਲਈ ਗੁਰਦੁਆਰਿਆਂ ਵਿੱਚ ਰਹਿਣ ਲਈ ਰੈਣ-ਬਸੇਰੇ ਦਾ ਪ੍ਰਬੰਧ ਹੁੰਦਾ ਹੈ। ਇੱਥੇ ਸਰੀਰਕ ਬੱਲ ਲਈ ਮੱਲ-ਅਖਾੜੇ ਸਥਾਪਤ ਹੁੰਦੇ ਹਨ। ਸ਼ਸਤਰ ਵਿਦਿਆ ਲਈ ਗਤਕੇਬਾਜ਼ੀ ਦਾ ਪ੍ਰਬੰਧ ਕੀਤਾ ਜਾਂਦਾ ਹੈ। ਬਲਹੀਣਾਂ ਵਿੱਚ ਸਾਹਸ ਭਰਨ ਲਈ ਢਾਡੀ-ਵਾਰਾਂ ਗਾਈਆਂ ਜਾਂਦੀਆਂ ਹਨ। ਇੱਥੇ ਬਾਣੀ ਦਾ ਪਾਠ, ਕੀਰਤਨ ਅਤੇ ਕਥਾ ਕਰਨ ਤੋਂ ਇਲਾਵਾ ਸਿੱਖ ਇਤਿਹਾਸ ਨਾਲ ਸਬੰਧਤ ਗ੍ਰੰਥਾਂ ਦੀ ਵਿਆਖਿਆ ਕੀਤੀ ਜਾਂਦੀ ਹੈ। ਜਾਲਮ ਸਰਕਾਰ ਵਲੋਂ ਜਾਂ ਕਿਸੇ ਹੋਰ ਆਤਿਆਚਾਰੀ ਵੱਲੋਂ ਕੀਤੇ ਅਤਿਆਚਾਰ ਦੇ ਵਿਰੁੱਧ ਧਰਮ ਯੁੱਧ ਦੇ ਐਲਾਨ ਜਾਂ ਸ਼ਾਂਤੀ ਮੋਰਚੇ ਲਾਉਣ ਦੇ ਐਲਾਨ

ਗੁਰਦੁਆਰਿਆਂ ਵਿਚੋਂ ਕੀਤੇ ਜਾਂਦੇ ਹਨ। ਗੁਰਦੁਆਰਿਆਂ ਦੀ ਸੇਵਾ/ਸੰਭਾਲ ਲਈ ਸਿੱਖ ਸਦਾ ਤਤਪਰ ਰਹਿੰਦੇ ਹਨ। ਇਤਿਹਾਸ ਗਵਾਹ ਹੈ ਕਿ ਜੇ ਕੋਈ ਜਾਬਰ ਸਿੱਖਾਂ ਦੇ ਗੁਰਦੁਆਰਿਆਂ ਨੂੰ ਤਬਾਹ ਕਰਦਾ ਹੈ ਤਾਂ ਸਿੱਖ ਮਰਨ/ਮਾਰਨ ਨੂੰ ਤਿਆਰ ਹੋ ਜਾਂਦੇ ਹਨ ਅਤੇ ਹਮਲਾਵਰਾਂ ਨੂੰ ਬਖਸ਼ਿਆ ਨਹੀਂ ਜਾਂਦਾ।

**11. ਨਿਸ਼ਾਨ ਸਾਹਿਬ:** ਦੀ ਸਿੱਖ ਧਰਮ ਵਿੱਚ ਖਾਸ ਮਹਾਨਤਾ ਹੈ, ਇਸ ਦੀ ਬਣਤਰ ਵਿਸ਼ੇਸ਼ ਥਾਂ ਰੱਖਦੀ ਹੈ। ਇਸ ਨੂੰ ਗੁਰਦੁਆਰੇ ਸਾਹਿਬ ਵਿਖੇ ਉੱਚੀ ਜਗ੍ਹਾ ਤੇ ਸਥਾਪਤ ਕੀਤਾ ਜਾਂਦਾ ਹੈ। ਇਸ ਦਾ ਸੁਰਮਈ ਜਾਂ ਬਸੰਤੀ ਚੋਲਾ ਹੁੰਦਾ ਹੈ ਜੋ ਵਿਸ਼ਾਲਤਾ ਅਤੇ ਖੁਸ਼ਹਾਲੀ ਦਾ ਪ੍ਰਤੀਕ ਹੈ। ਨਿਸ਼ਾਨ ਸਾਹਿਬ ਦੇ ਸਭ ਤੋਂ ਉਪਰ ਸ਼ੁਸੋਭਤ ਦੋ ਕਿਰਪਾਨਾਂ, ਚੱਕਰ ਅਤੇ ਖੰਡਾ ਸਿੱਖਾਂ ਦੀ ਆਨ-ਸ਼ਾਨ, ਅਜ਼ਾਦੀ, ਸਰਬ ਸਾਂਝੀ ਵਾਲਤਾ ਅਤੇ ਦੁਸ਼ਟਾਂ ਦਾ ਨਾਸ ਕਰਨ ਦੇ ਪ੍ਰਤੀਕ ਹਨ। ਸਿੱਖ ਧਰਮ ਵਿੱਚ ਧਰਮ-ਯੁੱਧ ਵੇਲੇ ਸਭ ਤੋਂ ਅੱਗੇ ਨਿਸ਼ਾਨ ਸਾਹਿਬ ਨੂੰ ਫੜਕੇ ਤੁਰਿਆ ਜਾਂਦਾ ਹੈ। ਜੰਗ ਦੇ ਮੈਦਾਨ ਅੰਦਰ ਨਿਸ਼ਾਨ ਸਾਹਿਬ ਨੂੰ ਧਰਤੀ ਉੱਤੇ ਡਿੱਗਣ ਨਹੀਂ ਦਿੱਤਾ ਜਾਂਦਾ ਸੀ। ਉਹ ਵਿਅਕਤੀ ਜਿਸਨੇ ਨਿਸ਼ਾਨ ਸਾਹਿਬ ਫੜਿਆ ਹੁੰਦਾ ਸੀ ਜੇ ਉਹ ਜਖਮੀ ਜਾਂ ਸ਼ਹੀਦ ਹੋ ਜਾਂਦਾ ਸੀ, ਦੂਜਾ ਸਿੱਖ ਜੋ ਤਿਆਰ ਰਹਿੰਦਾ ਸੀ, ਉਹ ਨਿਸ਼ਾਨ ਸਾਹਿਬ ਨੂੰ ਸੰਭਾਲ ਲੈਂਦਾ ਸੀ। ਨਿਸ਼ਾਨ ਸਾਹਿਬ ਸੰਭਾਲਣ ਵਾਲੇ ਸਿੰਘਾਂ ਦੇ ਨਾਮ ਉੱਤੇ ਨਿਸ਼ਾਨਵਾਲੀ ਮਿਸਲ ਵੀ ਸਥਾਪਤ ਹੋਈ ਸੀ। ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਵਿਚਕਾਰਲੇ ਸਥਾਨ ਉੱਤੇ ਜੋ ਦੋ ਕਰਾਸ ਵਾਲੇ ਨਿਸ਼ਾਨ ਸਾਹਿਬ ਹਨ, ਉਹ ਧਰਮ ਅਤੇ ਸਿਆਸਤ ਦੇ ਸੁਮੇਲ ਨੂੰ ਦਰਸਾਉਂਦੇ ਹਨ। ਸ਼ਬਦ ਚੌਂਕੀਆਂ ਅਤੇ ਨਗਰ ਕੀਰਤਨਾਂ ਦੀ ਸ਼ਾਨ ਹਨ ਨਿਸ਼ਾਨ ਸਾਹਿਬ।

**12. ਨਗਾਰਾ:** ਸਿੱਖ ਧਰਮ ਵਿੱਚ ਵਿਸ਼ੇਸ਼ ਥਾਂ ਰੱਖਦਾ ਹੈ। ਗੁਰੂ ਕੇ ਲੰਗਰ/ਛਕਾਉਣ ਵੇਲੇ ਨਗਾਰਾ ਵਜਾਇਆ ਜਾਂਦਾ ਸੀ। ਸਿੱਖ ਧਰਮ ਵਿੱਚ ਅਰਦਾਸ ਕਰਦੇ ਸਮੇਂ ਜਦ ਵੀ ਨਗਾਰਾ ਵੱਜਦਾ ਹੈ। ਇਸ ਲਈ ਗੁਰੁਦੁਆਰਿਆਂ ਵਿੱਚ ਨਗਾਰੇ ਰੱਖੇ ਜਾਣ ਦੀ ਮਰਿਆਦਾ ਹੈ। ਜੰਗਾ ਯੁੱਧਾਂ ਵੇਲੇ ਨਗਾਰਿਆਂ ਤੇ ਚੋਟਾਂ ਲਾਈਆਂ ਜਾਂਦੀਆਂ ਸਨ। ਰਣਜੀਤ ਨਗਾਰੇ ਦੀ ਗੂੰਜ ਨੇ ਤਾਂ ਪਹਾੜੀਆਂ ਰਾਜਿਆਂ ਅਤੇ ਮੁਗਲ ਸ਼ਾਸ਼ਕਾਂ ਦੇ ਦਿਲ ਹੱਦੋਂ ਵੱਧ ਧੜਕਾ ਦਿੱਤੇ ਸਨ। ਨਿਸ਼ਾਨ ਸਾਹਿਬ ਵਾਂਗ ਨਗਰ ਕੀਰਤਨਾਂ ਦੀ ਸ਼ਾਨ ਵਧਾਉਂਦਾ ਹੈ ਨਗਾਰਾ।

**13. ਬੁੰਗੇ:** ਗੁਰਪੁਰਬਾਂ/ਸ਼ਹੀਦੀ ਸਮਾਗਮਾਂ ਸਮੇਂ ਭਾਰੀ ਗਿਣਤੀ ਵਿੱਚ ਪੁੱਜੀਆਂ ਸੰਗਤਾਂ ਲਈ ਗੁਰਦੁਆਰਿਆਂ ਦੇ ਨਾਲ ਵੱਖੋ-ਵੱਖ ਇਲਾਕਿਆਂ ਦੀਆਂ ਸੰਗਤਾਂ ਵਲੋਂ ਬੁੰਗੇ ਵੀ ਸਥਾਪਤ ਕੀਤੇ ਗਏ ਸਨ। ਜਿਨਾਂ ਵਿੱਚੋਂ ਕੁਝ ਬੁੰਗਿਆਂ ਦੀ ਹੋਂਦ ਹੁਣ ਵੀ ਮੌਜੂਦ ਹੈ। ਇਨ੍ਹਾਂ ਬੁੰਗਿਆਂ ਉਤੇ ਵੀ ਨਿਸ਼ਾਨ ਸਾਹਿਬ ਝੂਲਦੇ ਨਜ਼ਰ ਆਉਂਦੇ ਹਨ ਹਾਲੇ ਵੀ ਕਈ ਬੁੰਗਿਆਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਸ ਤਰ੍ਹਾਂ ਇਹ ਬੁੰਗੇ ਵੀ ਸਤਿਸੰਗਤ ਵਿੱਚ ਜੁੜ ਬੈਠਣ ਦਾ ਸਥਾਨ ਹਨ। ਇਥੇ ਦੀਵਾਨ ਸਜਾਕੇ, ਕੀਰਤਨ ਦਰਬਾਰ, ਢਾਡੀ/ਕਵੀਸ਼ਰ ਦਰਬਾਰ ਕਰਵਾਏ ਜਾ ਸਕਦੇ ਹਨ। ਇਹ ਬੁੰਗੇ ਵੀ ਸਿੱਖੀ ਦੇ ਪ੍ਰਚਾਰ ਲਈ ਵਰਤਣ ਜੋਗ ਹਨ ਇਸ ਲਈ ਇਨ੍ਹਾਂ ਦੇ ਜੁੱਗੋ-ਜੁੱਗ ਅਟੱਲ ਰਹਿਣ ਲਈ ਅਰਦਾਸ ਹਰ ਰੋਜ਼ ਕੀਤੀ ਜਾਂਦੀ ਹੈ।

**14. ਸ਼ਬਦ ਚੌਂਕੀ ਦੀ ਰੀਤ:** ਬਾਬਾ ਬੁੱਢਾ ਜੀ ਨੇ ਉਸ ਸਮੇਂ ਤੋਰੀ ਸੀ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਦੀ ਜੇਲ ਵਿੱਚ ਸਨ। ਆਪ ਜੀ ਨੇ ਅੰਮ੍ਰਿਤਸਰ ਪੁੱਜ ਕੇ ਇਸ ਰੀਤ ਨੂੰ ਸਦਾ ਲਈ ਕਾਇਮ ਕਰ ਦਿੱਤਾ ਸੀ। ਸਿੱਖ ਸੰਗਤਾਂ ਢੋਲਕੀ/ਛੈਣੇ ਵਜਾਕੇ ਗੁਰਬਾਣੀ ਦਾ ਕੀਰਤਨ ਕਰਦਿਆਂ, ਗੁਰਦੁਆਰਾ ਸਾਹਿਬ ਦੀ ਪ੍ਰਕਰਮਾ ਕਰਦੀਆਂ ਹਨ। ਸ਼ਬਦ ਗਾਇਨ ਕਰਦਿਆਂ, ਜਦੋਂ ਸ਼ਬਦ ਚੌਂਕੀ ਦੀ ਸੰਗਤ ਗੁਰਦੁਆਰੇ ਦੇ ਮੁੱਖ ਦਰਵਾਜੇ ਅੱਗੇ ਪੁੱਜਦੀ ਹੈ ਤਾਂ ਅੰਦਰ ਰਾਗੀ ਸਿੰਘ, ਸਤਿਕਾਰ ਵਜੋਂ ਕੁਝ ਸਮੇਂ ਲਈ ਕੀਰਤਨ ਦਾ ਪ੍ਰਵਾਹ ਰੋਕ ਦੇਂਦੇ ਹਨ। ਸ਼ਬਦ ਚੌਂਕੀ ਦੀ ਰੀਤ ਗੁਰਬਾਣੀ ਕੰਠ ਕਰਨ ਅਤੇ ਭਾਈਚਾਰਕ ਸਾਂਝ ਬਣਾਉਣ ਲਈ ਬਹੁਤ ਸਹਾਇਕ ਸਿੱਧ ਹੋਈ ਹੈ। ਗੁਰਪੁਰਬਾਂ ਤੋਂ ਪਹਿਲਾਂ ਨਗਰ-ਮਹੱਲਿਆਂ ਵਿੱਚ ਸ਼ਬਦ ਚੌਂਕੀਆਂ ਕੱਢੀਆਂ ਜਾਂਦੀਆਂ ਹਨ ਤਾਂ ਕਿ ਇਲਾਕੇ ਦੀਆਂ ਸੰਗਤਾਂ ਨੂੰ ਆ ਰਹੇ ਗੁਰਪੁਰਬਾਂ ਦੇ ਦਿਨਾਂ ਲਈ ਸੁਚੇਤ ਕੀਤਾ ਜਾ ਸਕੇ।

*ਬਾਕੀ ਅਗਲੇ ਅੰਕ 'ਚ*

# ਕੀ ਅਸੀਂ ਸਿੱਖ, ਸਿੱਖੀ ਅਨੁਸਾਰ ਚਲਦੇ ਹਾਂ ?

*ਬਲਬੀਰ ਸਿੰਘ ਬੱਬੀ*
*9217592531*

ਸਾਡੇ ਗੁਰੂ ਸਾਹਿਬਾਨ ਨੇ ਆਪਣਾ ਸਾਰਾ ਜੀਵਨ ਸਾਨੂੰ ਚੰਗਾ ਬਣਾਉਣ, ਸੁਚੱਜਾ ਜੀਵਨ ਜਿਊਣ ਦੀ ਜਾਚ ਸਿਖਾਉਣ 'ਤੇ ਲਾ ਦਿੱਤਾ। ਉਨ੍ਹਾਂ ਨੇ ਅਨੇਕਾਂ ਕਰਮ ਕਾਂਡਾਂ ਤੇ ਪਖੰਡਾਂ ਤੋਂ ਦੂਰ ਰਹਿ ਕੇ, ਕੇਵਲ ਉਸ ਇਕ ਨਿਰਾਕਰ ਅਕਾਲ ਪੁਰਖ ਨਾਲ ਜੁੜਨ ਲਈ ਕਿਹਾ ਪਰ ਅਫਸੋਸ ਗੁਰਬਾਣੀ ਦਾ ਉਤਮ ਤੇ ਮਹਾਨ ਫਲਸਫਾ ਹੋਣ ਦੇ ਬਾਵਜੂਦ, ਅਸੀਂ ਸਿੱਖ ਇਸ ਤੋਂ ਮੂੰਹ ਫੇਰ ਕੇ, ਸਿੱਖੀ ਨੂੰ ਬੇਦਾਵਾ ਦੇਈ ਬੈਠੇ ਹਾਂ। ਅਸੀਂ ਗੁਰਬਾਣੀ ਤੇ ਮਹਾਨ ਸਿੱਖੀ ਨੂੰ ਸਿਰਫ ਦਿਖਾਵੇ ਤਕ ਹੀ ਸੀਮਤ ਕਰ ਲਿਆ ਹੈ। ਅੱਜ ਦਾ ਸਿੱਖ ਗੁਰਬਾਣੀ ਤੋਂ ਮੁਨਕਰ ਹੋ ਕੇ ਉਸ ਪਾਸੇ ਵੱਲ ਤੁਰ ਪਿਆ ਹੈ ਜਿਹੜੇ ਰਸਤਿਉਂ ਗੁਰੂ ਸਾਹਿਬਾਨ ਨੇ ਸਾਨੂੰ ਵਰਜਿਆ ਸੀ। ਦੁਨੀਆ ਭਰ ਵਿੱਚ ਪ੍ਰਚਾਰੀ ਜਾਣ ਵਾਲੀ ਗੁਰਬਾਣੀ ਨੂੰ ਸਿੱਖਾਂ ਨੇ ਗੁਰਦੁਆਰਿਆਂ ਅੰਦਰ ਸੀਮਤ ਕਰ ਦਿੱਤਾ ਹੈ ਤੇ ਖੁਦ ਵੀ ਇਸ ਤੋਂ ਮੁਨਕਰ ਹੋਈ ਬੈਠੇ ਹਨ।

ਬਾਬੇ ਨਾਨਕ ਦੇ ਨਾਮ ਨਾਲ ਆਪੇ ਬਣਾਏ ਖਾਸ ਧਾਰਮਕ ਸਥਾਨਾਂ 'ਤੇ ਅੱਜ ਤੋਤਾ ਰਟਨ ਪਾਠ, ਇਕੋਤਰੀਆਂ, ਲੜੀਆਂ, ਤਕ ਤੁਕ ਦੇ ਪਾਠ, ਸੰਪਟ ਪਾਠ ਤੇ ਮੌਨ ਪਾਠ ਚਲ ਰਹੇ ਹਨ। ਸੰਗਤ ਆਉਂਦੀ ਹੈ, ਬੈਠਦੀ ਹੈ ਪਰ ਪਾਠੀ ਸਿੰਘ ਮੂੰਹ-ਸਿਰ ਲਪੇਟ ਕੇ ਪਾਠ ਕਰ ਰਿਹਾ ਹੁੰਦਾ ਹੈ। ਕੋਈ ਪੁੱਛਣ ਵਾਲਾ ਹੋਵੇ ਕਿ ਜਿਹੜੀ ਸੰਗਤ ਗੁਰਬਾਣੀ ਸਰਵਣ ਕਰਨ ਲਈ ਬੈਠੀ ਹੈ, ਉਸ ਦੇ ਪੱਲੇ ਕੀ ਪੈ ਰਿਹਾ ਹੈ? ਸਿੱਖ ਰਹਿਤ ਮਰਯਾਦਾ ਤਾਂ ਕਹਿੰਦੀ ਹੈ ਕਿ ਪਾਠ ਖੁਦ ਕਰੋ ਜਾਂ ਬੈਠ ਕੇ ਸਰਵਣ ਕਰੋ ਪਰ ਸਾਡੇ ਗੁਰੂ ਘਰਾਂ ਵਿੱਚ ਕਈ ਕਈ ਮਹੀਨੇ ਪਹਿਲਾਂ ਹੀ ਪਾਠਾਂ ਦੀ ਬੁਕਿੰਗ ਹੋ ਰਹੀ ਹੈ। ਪਾਠ ਕਿਸ ਥਾਂ ਹੋ ਰਿਹਾ ਹੈ ਤੇ ਪਾਠ ਕਰਾਉਣ ਵਾਲਾ ਹਾਜ਼ਰ ਹੈ ਜਾਂ ਨਹੀਂ, ਕੋਈ ਫਰਕ ਨਹੀਂ ਪੈਂਦਾ। ਹਾਂ...... ਸਮਾਪਤੀ ਮੌਕੇ ਹੁਕਮਨਾਮਾ ਗੁਰਦੁਆਰੇ ਦੇ ਲੈਟਰਪੈਡ 'ਤੇ ਲਿਖ ਕੇ ਭੇਜ ਦਿੱਤਾ ਜਾਂਦਾ ਹੈ ਜਿਵੇਂ ਇਹ ਹੁਕਮਨਾਮਾ ਹੀ ਸਾਰੇ ਪਾਠ ਦਾ ਫੱਲ ਹੋਵੇ। ਅੱਜਕਲ ਤਾਂ ਪਾਠਾਂ ਦੀ ਬੁਕਿੰਗ ਵੀ ਬਹੁਤ ਮਹਿੰਗੀ ਹੋ ਗਈ। ਜਲਦੀ ਪਾਠ ਕਰਾਉਣ ਦੀ ਭੇਟਾ ਵੱਡੀ ਤੇ ਸਪੈਸ਼ਲ ਹੈ ਕਿਉਂਕਿ ਸਿੱਖ ਅਮੀਰ ਹੀ ਏਨੇ ਹੋ ਗਏ ਹਨ ਕਿ ਉਨ੍ਹਾਂ ਕੋਲ ਬੈਠ ਕੇ ਗੁਰਬਾਣੀ ਸੁਣਨ ਦਾ ਸਮਾਂ ਹੀ ਨਹੀਂ ਰਿਹਾ। ਦੂਜੇ ਪਾਸੇ ਗਰੀਬ ਤਾਂ ਸਿੱਖ ਗੁਰਦਵਾਰਿਆਂ 'ਚ ਪਾਠ ਕਰਾਉਣ ਬਾਰੇ ਸੋਚ ਵੀ ਨਹੀਂ ਸਕਦਾ।

ਗੁਰੂ ਨਾਨਕ ਦੇ ਵਾਰਸੋ ! ਜ਼ਰਾ ਸੋਚੋ, ਵਿਚਾਰੋ ਕਿ ਜਿਹੜੇ ਕੰਮ ਤੋਂ ਗੁਰੂ ਸਾਹਿਬ ਨੇ ਸਾਨੂੰ ਰੋਕਿਆ ਸੀ, ਅੱਜ ਸਾਡੇ ਗੁਰਦਵਾਰਿਆਂ ਵਿੱਚ ਉਹੀ ਕੰਮ ਹੋ ਰਹੇ ਹਨ। ਇਹ ਕਾਢ ਤਾਂ ਅੱਜ ਦੇ ਸਿੱਖਾਂ ਦੀ ਹੈ ਜੋ ਧਰਮ ਦੇ ਨਾਂ 'ਤੇ ਪਾਖੰਡ ਤੇ ਢਕਵੰਜ ਕਰ ਕੇ ਮਾਇਆ ਇਕੱਠੀ ਕਰਨੀ ਜਾਣਦੇ ਹਨ।

ਅੱਜ ਸਾਡੀ ਸਿੱਖ ਕੌਮ ਕੋਲ ਰੋਲ ਮਾਡਲ ਧਾਰਮਕ ਤੇ ਰਾਜਨੀਤਕ ਆਗੂ ਨਹੀਂ ਹੈ ਜੋ ਕੁੱਝ ਸੰਵਾਰ ਸਕੇ ਅਤੇ ਜਿਸ 'ਤੇ ਅਸੀਂ ਮਾਣ ਕਰ ਸਕੀਏ। ਪੰਜਾਬ ਦੀ ਨੌਜਵਾਨੀ ਸਿੱਖੀ ਤੋਂ ਕੋਹਾਂ ਦੂਰ ਜਾ ਰਹੀ ਹੈ। ਪੰਜਾਬ 'ਚ ਜਿਹੜੇ ਮਰਜ਼ੀ ਪਾਸੇ ਚਲੇ ਜਾਉ, ਘੋਨ-ਮੋਨ ਤੇ ਪਤਿਤ ਸਿੱਖ ਵੱਧ ਮਿਲਣਗੇ। ਕੰਨਾਂ ਵਿੱਚ ਨੱਤੀਆਂ ਪਾਉਣ ਵਾਲੇ ਘੋਨੇ-ਮੋਨੇ ਗੋਰਖਨਾਥ ਦੇ ਚੇਲੇ ਤਾਂ ਕਹੇ ਜਾ ਸਕਦੇ ਹਨ, ਪਰ ਬਾਬੇ ਨਾਨਕ ਦੇ ਸਿੱਖ ਬਿਲਕੁਲ ਵੀ ਨਹੀਂ। ਹੱਦ ਤਾਂ ਉਦੋਂ ਹੋ ਜਾਂਦੀ ਹੈ, ਜਦੋਂ ਧਾਰਮਕ ਆਗੂਆਂ, ਇਥੋਂ ਤਕ ਕਿ ਕੁੱਝ ਸ਼੍ਰੋਮਣੀ ਕਮੇਟੀ ਮੈਂਬਰਾਂ ਦੇ ਬੱਚੇ ਵੀ ਪਤਿਤ ਰੂਪ ਵਿੱਚ ਮਿਲਦੇ ਹਨ।

ਸਿੱਖ ਧਰਮ ਵਿੱਚ ਹੋਣ ਵਾਲੇ ਸਾਰੇ ਕਾਰਜਾਂ ਨੂੰ ਗੁਰੂ ਦੇ ਹੁਕਮ ਅਨੁਸਾਰ ਬਹੁਤ ਹੀ ਸੰਜਮ ਤੇ ਸਾਦਗੀ ਨਾਲ ਕਰਨ ਦੀ ਪ੍ਰੋੜ੍ਹਤਾ ਹੈ ਪਰ ਸਿੱਖਾਂ ਦੇ ਕਾਰਜਾਂ ਵਿੱਚ ਕੀ ਕੁਝ ਹੋ ਰਿਹਾ ਹੈ, ਉਹ ਕਿਸੇ ਤੋਂ ਵੀ ਲੁਕਿਆ-ਛੁਪਿਆ ਨਹੀਂ ਹੈ। ਘਰ ਵਿੱਚ ਬੱਚਾ ਜੰਮਣ ਦੀ ਪਹਿਲੀ ਖ਼ੁਸ਼ੀ ਜ਼ਿਆਦਾਤਰ ਸਿੱਖਾਂ ਦੇ ਘਰ ਸ਼ਰਾਬ ਨਾਲ ਹੀ ਸ਼ੁਰੂ ਹੁੰਦੀ ਹੈ। ਘਰ ਵਿੱਚ ਲੜਕਾ ਪੈਦਾ ਹੋਣ 'ਤੇ ਰਿਸ਼ਤੇਦਾਰਾਂ ਤੇ ਸ਼ਰੀਕੇ ਨੂੰ ਰੱਜ ਕੇ ਦਾਰੂ ਪਿਲਾਈ ਜਾਂਦੀ ਹੈ। ਜੇ ਕਿਸੇ ਨੇ ਘਰ ਵਿੱਚ ਪਾਠ ਵੀ ਪ੍ਰਕਾਸ਼ ਕਰਵਾਇਆ ਹੈ ਤਾਂ ਭੋਗ ਦੀ ਸਮਾਪਤੀ ਤੋਂ ਬਾਅਦ ਜੋ ਰੋਟੀ ਪਾਣੀ ਵਰਤਾਇਆ ਜਾ ਰਿਹਾ ਹੁੰਦਾ, ਕਈ ਵਾਰ

ਤਾਂ ਉਸ ਨੂੰ ਲੰਗਰ ਕਹਿਣਾ ਵੀ ਉਚਿਤ ਨਹੀਂ ਜਾਪਦਾ ਕਿਉਂਕਿ ਬਹੁਤੀਆਂ ਥਾਵਾਂ 'ਤੇ ਉਸ ਨੂੰ ਸ਼ਰਾਬ ਬਿਨਾਂ ਅਧੂਰਾ ਹੀ ਸਮਝਿਆ ਜਾਂਦਾ ਹੈ। ਹੁਣ ਤਾਂ ਮ੍ਰਿਤਕ ਪ੍ਰਾਣੀ ਦੇ ਭੋਗ ਵੀ ਸਿੱਖਾਂ ਨੇ ਵਿਆਹ-ਸ਼ਾਦੀ ਦੀ ਤਰ੍ਹਾਂ ਪਾਣੇ ਸ਼ੁਰੂ ਕਰ ਦਿੱਤੇ ਹਨ। ਮ੍ਰਿਤਕ ਦੇ ਭੋਗ ਸਮੇਂ ਵੱਡੇ-ਵੱਡੇ ਸ਼ਾਮਿਆਨੇ ਟੈਂਟ, ਹਲਵਾਈ ਲਾ ਕੇ ਤਰ੍ਹਾਂ-ਤਰ੍ਹਾਂ ਦੇ ਪਕਵਾਨ ਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਦਾ ਅੰਤ ਹੀ ਨਹੀਂ ਹੁੰਦਾ। ਸੱਭ ਖਾਣ ਪੀਣ 'ਚ ਮਸਤ ਹੁੰਦੇ ਹਨ। ਮ੍ਰਿਤਕ ਪ੍ਰਾਣੀ ਦੀ ਗੱਲ ਕੋਈ ਹੀ ਕਰਦਾ ਹੈ। ਜਦੋਂ ਗ੍ਰੰਥੀ ਅਨੰਦ ਸਾਹਿਬ ਦਾ ਪਾਠ ਕਰਦਾ ਹੈ, ਉਦੋਂ ਸਾਰੇ ਮੱਥਾ ਟੇਕਣ ਪਹੁੰਚ ਜਾਂਦੇ ਹਨ। ਫਿਰ ਸ਼ਰਧਾਂਜਲੀਆਂ ਦਾ ਦੌਰ ਸ਼ੁਰੂ ਹੁੰਦਾ ਹੈ। ਮਰਨ ਵਾਲਾ ਚਾਹੇ ਕਿੰਨਾ ਹੀ ਨਸ਼ਈ ਜਾਂ ਸ਼ਰਾਬੀ ਹੋਵੇ, ਰਾਗੀ ਤੇ ਪਾਠੀ ਝੱਟ ਹੀ ਗੁਰਮੁਖਤਾ ਵਾਲਾ ਸਰਟੀਫਿਕੇਟ ਦੇ ਦਿੰਦੇ ਹਨ। ਇਹ ਗੱਲਾਂ ਸਾਡੇ ਸਿੱਖਾਂ ਦੇ ਘਰਾਂ ਦੀਆਂ ਹਨ।

ਇਥੇ ਜੇ ਸਿੱਖਾਂ ਦੇ ਵਿਆਹ-ਸ਼ਾਦੀਆਂ ਦੀ ਗੱਲ ਨਾ ਕਰੀਏ ਤਾਂ ਲੇਖ ਅਧੂਰਾ ਹੀ ਰਹੇਗਾ। ਜੋ ਕੰਮ ਅਤਿ ਸਾਦਗੀ ਨਾਲ ਕਰਨ ਵਾਲਾ ਸੀ, ਉਸ ਨੂੰ ਸਿੱਖਾਂ ਨੇ ਅਤਿ ਮਹਿੰਗਾ ਕਰ ਦਿੱਤਾ ਹੈ। ਅੱਜ ਕੋਈ ਵੀ ਗੁਰਮੁਖ ਸਾਦਗੀ ਨਾਲ ਵਿਆਹ ਨਹੀਂ ਕਰਦਾ ਜਾਂ ਇਉਂ ਕਹਿ ਲਈਏ ਕਿ ਸਾਡੇ ਵਿਆਹ ਪੈਲੇਸ ਤੋਂ ਬਿਨਾਂ ਹੁੰਦੇ ਹੀ ਨਹੀਂ। ਇਥੇ ਦਾਜ ਵਿਚਲੇ ਸਮਾਨ ਦੀ ਗੱਲ ਨਾ ਕਰੀਏ ਤਾਂ ਚੰਗਾ ਹੀ ਰਹੇਗਾ ਕਿਉਂਕਿ ਜਿਵੇਂ ਸਾਡੇ ਵਿਆਹਾਂ ਦੀ ਸੌਦੇਬਾਜ਼ੀ ਹੁੰਦੀ ਹੈ, ਇਹ ਸੱਭ ਨੂੰ ਪਤਾ ਹੀ ਹੈ। ਪੈਲੇਸ 'ਚ ਬਾਰਾਤ ਹੀ ਬਾਰਾਂ ਵਜੇ ਪੁਜਦੀ ਹੈ। ਫਿਰ ਮਿਲਣੀ ਆਦਿ ਦੀਆਂ ਵਾਧੂ ਰਸਮਾਂ ਚਲਦੀਆਂ ਹਨ। ਨਵੇਂ ਬਣੇ ਸੱਜਣਾਂ ਨੂੰ ਸੋਨੇ ਦੇ ਕੜੇ ਦੇ ਮੁੰਦਰੀਆਂ ਨਾਲ ਸ਼ਿੰਗਾਰ ਦਿੱਤਾ ਜਾਂਦਾ ਹੈ। ਬੇਹੱਦ ਖਾਣ-ਪੀਣ ਦੇ ਪਕਵਾਨਾਂ ਦੇ ਭੰਡਾਰ ਚਾਹ ਪਾਣੀ ਸਮੇਂ ਹੀ ਵਰਤਾਏ ਜਾਂਦੇ ਹਨ। ਪਹਿਲਾਂ ਤਾਂ ਸਿਰਫ ਮ੍ਰਿਤਕ ਭੋਗ ਦੀ ਅਰਦਾਸ ਦੋ ਵਜੇ ਤਕ ਹੁੰਦੀ ਸੀ, ਪਰ ਅੱਜ ਸਿੱਖਾਂ ਦੇ ਅਨੰਦ ਕਾਰਜਾਂ ਦੀ ਅਰਦਾਸ ਦੋ ਤਿੰਨ ਵਜੇ ਹੁੰਦੀ ਹੈ। ਪੈਲੇਸ 'ਚ ਨੰਗਾ ਨਾਚ ਡੀ.ਜੇ. ਤੇ ਵਾਜਿਆਂ ਦੇ ਕੰਨ ਪਾੜਵੇਂ ਸ਼ੋਰ ਵਿੱਚ ਕੁਝ ਪਤਾ ਹੀ ਨਹੀਂ ਲਗਦਾ ਕਿ ਕੀ ਹੋ ਰਿਹਾ ਹੈ? ਇਥੇ ਸ਼ਰਾਬ ਇਸ ਤਰ੍ਹਾਂ ਵਰਤਾਈ ਜਾਂਦੀ ਹੈ ਜਿਵੇਂ ਰਾਹਗੀਰਾਂ ਨੂੰ ਧੱਕੇ ਨਾਲ ਪਾਣੀ ਪਿਆਇਆ ਜਾਂਦਾ ਹੈ। ਵਿਆਹ ਸਮੇਂ ਸ਼ਰਾਬੀ ਹੋਏ ਸਿੱਖਾਂ ਨੂੰ ਢੋਣ ਲਈ ਗੱਡੀਆਂ ਭਰ-ਭਰ ਆਉਂਦੀਆਂ ਹਨ। ਅੱਜ ਇਹ ਢੰਗ ਹਨ ਸਿੱਖਾਂ ਦੇ ਵਿਆਹ-ਸ਼ਾਦੀ ਸਮੇਂ ਖੁਸ਼ੀ ਮਨਾਉਣ ਦੇ।

ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਕਰਮ ਕਾਂਡਾਂ ਤੇ ਪਖੰਡਾਂ ਤੋਂ ਮੁਕਤ ਕੀਤਾ ਸੀ। ਗੁਰਬਾਣੀ 'ਚ ਥਾਂ-ਥਾਂ 'ਤੇ ਇਨ੍ਹਾਂ ਚੀਜ਼ਾਂ ਦਾ ਖੰਡਨ ਕੀਤਾ ਗਿਆ ਹੈ ਪਰ ਅਸੀਂ ਉਹੀ ਕੰਮ ਵੱਧ ਚੜ੍ਹ ਕੇ ਕਰ ਰਹੇ ਹਾਂ ਜਿਨ੍ਹਾਂ ਤੋਂ ਸਾਨੂੰ ਰੋਕਿਆ ਗਿਆ ਹੈ। ਸਿੱਖਾਂ ਨੇ ਗੁਰੂ ਗ੍ਰੰਥ ਸਾਹਿਬ ਤੋਂ ਬਿਨ੍ਹਾਂ ਕਿਸੇ ਅੱਗੇ ਮੱਥਾ ਨਹੀਂ ਟੇਕਣਾ ਪਰ ਅਸੀਂ ਹਰ ਥਾਂ 'ਤੇ ਮੱਥੇ ਰਗੜਨ ਵਿੱਚ ਮੋਹਰੀ ਹਾਂ। ਪਖੰਡੀ ਡੇਰੇਦਾਰਾਂ ਦੇ ਡੇਰਿਆਂ 'ਚ ਜਾ ਕੇ ਮੋਟਾ ਚੜ੍ਹਾਵਾ ਚੜ੍ਹਾਉਂਦੇ ਹਾਂ। ਮੜ੍ਹੀਆਂ, ਕਬਰਾਂ ਨੂੰ ਕੇ ਵਲ ਪੂਜਦੇ ਹੀ ਨਹੀਂ, ਉਥੇ ਅਖੰਡ ਪਾਠ ਵੀ ਕਰਵਾਉਂਦੇ ਹਾਂ, ਜਠੇਰਿਆਂ ਦੇ ਸਥਾਨ ਬਣਾਉਂਦੇ ਹਾਂ, ਉਥੇ ਸਾਲਾਨਾ ਸਮਾਗਮ ਕਰਾਉਂਦੇ ਹਾਂ ਤੇ ਸਾਡੇ ਧਾਰਮਕ ਆਗੂ ਹਾਜ਼ਰੀਆਂ ਭਰ ਕੇ ਪ੍ਰਬੰਧਕਾਂ ਕੋਲੋਂ ਸਨਮਾਨ ਦੀ ਥਾਂ, ਮਾਇਆ ਵਾਲਾ ਲਿਫਾਫਾ ਪ੍ਰਾਪਤ ਕਰਦੇ ਹਨ। ਸਿੱਖ ਗੁੱਗਾ-ਮੜ੍ਹੀ 'ਤੇ ਸੇਵੀਆਂ ਦਾ ਮੱਥਾ ਟੇਕਦੇ ਹਨ, ਪੀਰਾਂ ਦੇ ਸਥਾਨ 'ਤੇ ਸਰ੍ਹੋਂ ਦੇ ਤੇਲ ਦੀਆਂ ਬੋਤਲਾਂ ਤੇ ਹਰੀਆਂ ਚਾਦਰਾਂ ਚੜ੍ਹਾਉਂਦੇ ਹਨ, ਪਹਾੜਾਂ ਵਾਲੀ ਮਾਤਾ ਦੇ ਗੱਡੀਆਂ ਭਰ-ਭਰ ਜਾਂਦੇ ਹਨ, ਪੂਰਨਮਾਸ਼ੀ ਬਾਬਾ ਵਡਭਾਗ ਸਿੰਘ ਦੇ ਡੇਰੇ ਮਨਾਉਂਦੇ ਹਨ, ਦੀਵਾਲੀ ਮੌਕੇ ਮੜ੍ਹੀਆਂ 'ਚ ਵੱਡੇ-ਵਡੇਰਿਆਂ ਦੀਆਂ ਜੋਤਾਂ ਬਾਲਦੇ ਹਨ ਪਾਂਡਿਆਂ- ਮੌਲਵੀਆਂ ਪਾਸੋਂ ਘਰ 'ਚ ਸੁੱਖ-ਸ਼ਾਂਤੀ ਦੇ ਨਾਮ 'ਤੇ ਲੁੱਟ ਕਰਾਉਂਦੇ ਹਨ, ਮੁੰਦੀਆਂ 'ਚ ਮਹਿੰਗੇ ਨਗ ਰਾਸ਼ੀਆਂ ਅਨੁਸਾਰ ਜੜਵਾਏ ਜਾਂਦੇ ਹਨ, ਮੰਗਲਵਾਰ ਨੂੰ ਨਾਰੀਅਲ ਜਲ ਪ੍ਰਵਾਹ ਕਰਦੇ ਤੇ ਹੋਰ ਬਹੁਤ ਕੁੱਝ ਕਰਦੇ ਹਨ। ਫਿਰ ਵੀ ਉਹ ਸਿੱਖ ਅਖਵਾਉਂਦੇ ਹਨ ! ਪਰ ਕੀ ਗੁਰਬਾਣੀ ਨਾਲੋਂ ਟੁੱਟ ਕੇ, ਕਰਮ-ਕਾਂਡਾਂ ਨਾਲ ਜੁੜ ਕੇ ਅਸੀਂ ਸੱਚੇ ਸਿੱਖ ਕਹਾ ਸਕਦੇ ਹਾਂ? ਹਰਗਿਜ਼ ਨਹੀਂ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਿੱਖ ਮਹਾਨ ਗੁਰਬਾਣੀ ਤੇ ਮਹਾਨ ਸਿੱਖ ਇਤਿਹਾਸ ਨੂੰ ਪੜ੍ਹਨ ਸੁਣਨ ਤੋਂ ਦੂਰ ਹੁੰਦੇ ਜਾ ਰਹੇ ਹਨ। ਚੰਗੀਆਂ ਧਾਰਮਕ ਪੋਥੀਆਂ, ਇਤਿਹਾਸਕ ਕਿਤਾਬਾਂ ਤੇ ਚੰਗਾ ਸਾਹਿਤ ਸਾਡੇ ਘਰਾਂ 'ਚੋਂ ਗਾਇਬ ਹਨ। ਲਚਰ ਗਾਇਕੀ, ਫਿਲਮਾਂ ਤੇ ਨਾਟਕਾਂ ਨੂੰ ਅਪਣਾਇਆ ਜਾ ਰਿਹਾ ਹੈ।

ਹੋਰ ਬਹੁਤ ਕੁੱਝ ਸਾਡੇ ਆਲੇ ਦੁਆਲੇ ਵਾਪਰ ਰਿਹਾ ਹੈ, ਜਿਸ ਦਾ ਸਿੱਖੀ ਵਿੱਚ ਬਿਲਕੁਲ ਵੀ ਸਥਾਨ ਨਹੀਂ ਹੈ!

*ਬਾਕੀ ਸਫਾ 41 'ਤੇ*

# ਸਰਕਾਰ-ਏ-ਖਾਲਸਾ ਦੇ ਸੰਵਿਧਾਨ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੀ ਕਮਾਂਡ ਹੇਠ ਸਿੱਖ ਪੰਥ ਨੇ ਚਾਰ ਦੇਸ਼ਾਂ ਦੀਆਂ ਹੱਦਾਂ ਦਾ ਪੁਨਰ ਗਠਨ ਕਰਕੇ ਨਵਾਂ ਇਤਿਹਾਸ ਸਿਰਜਿਆ

ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ
07989927477

ਅਠ੍ਹਾਰਵੀਂ ਸਦੀ ਵਿੱਚ ਜਦ ਅਫਗਾਨ ਪਹਿਲਾਂ ਮੁਗਲਾਂ ਨੂੰ ਅਤੇ ਫਿਰ ਪਾਣੀ ਪੱਤ ਦੇ ਮੈਦਾਨ ਵਿੱਚ ਮਰਹੱਟਿਆਂ ਨੂੰ ਮੁਕੰਮਲ ਅਤੇ ਕਰਾਰੀ ਹਾਰ ਦੇ ਚੁੱਕੇ ਸਨ ਤਾਂ ਉਸ ਸਮੇਂ ਸਿੱਖ ਕੌਮ ਅਤੇ ਕੇਵਲ ਸਿੱਖ ਕੌਮ ਹੀ ਉਨ੍ਹਾਂ ਦੇ ਰਾਹ ਵਿੱਚ ਇੱਕੋ ਇੱਕ ਅੜਿੱਕਾ ਬਾਕੀ ਰਹਿ ਗਿਆ ਸੀ, ਜਿਸ ਨੇ ਅਹਿਮਦ ਸ਼ਾਹ ਅਬਦਾਲੀ ਦੇ ਹਿੰਦ ਪ੍ਰਤਿ ਆਕਰਮਣਕਾਰੀ ਇਰਾਦਿਆਂ ਨੂੰ ਕਾਮਯਾਬ ਹੋਣ ਨਹੀਂ ਸੀ ਦਿੱਤਾ। ਇੰਦੂ ਭੂਸ਼ਨ ਬੈਨਰਜੀ ਵਰਗਾ ਹਰ ਇਮਾਨਦਾਰ ਤੇ ਸੂਝਵਾਨ ਇਤਿਹਾਸਕਾਰ ਇਸ ਹਕੀਕਤ ਦੀ ਪੁਸ਼ਟੀ ਕਰਦਾ ਹੈ ਕਿ ਜੇ ਉਸ ਵੇਲੇ ਸਿੱਖ ਕੌਮ ਬੇ-ਮਿਸਾਲ ਕੁਰਬਾਨੀਆਂ ਦੁਆਰਾ ਅਹਿਮਦਸ਼ਾਹ ਦੋਰਾਨੀ ਅਤੇ ਉਸਦੇ ਉਤਰਾਧਿਕਾਰੀ ਦਾ ਡੱਟ ਕੇ ਵਿਰੋਧ ਨਾ ਕਰਦੀ ਤਾਂ ਜਮੁਨਾ ਤੱਕ ਦਾ ਇਲਾਕਾ ਭਾਰਤ ਤੋਂ ਹਮੇਸ਼ਾਂ-ਹਮੇਸ਼ਾਂ ਲਈ ਖੁਸ ਕੇ ਅਫਗਾਨਿਸਤਾਨ ਦਾ ਹਿੱਸਾ ਬਣ ਜਾਣਾ ਸੀ। ਇਸ ਪ੍ਰਕਾਰ ਸਿੱਖ ਕੌਮ ਨੇ ਉਸ ਨਾਜ਼ੁਕ ਸਮੇਂ ਹਿੰਦੋਸਤਾਨ ਦੀ ਜੁਗਰਾਫੀਆਈ ਇਕਾਈ ਨੂੰ ਕਾਇਮ ਰੱਖਿਆ ਭਾਵੇਂ ਸਿੱਖ ਕੌਮ ਨੂੰ ਬਹੁਤ ਵੱਡੀ ਜਾਨੀ ਅਤੇ ਮਾਲੀ ਕੀਮਤ ਚੁਕਾਉਣੀ ਪਈ।

ਜਦੋਂ ਪੰਜਾਬ ਦੇ ਇਹ ਮੁੱਠੀ ਭਰ ਸਿੰਘ ਸੂਰਮੇ, ਕਲਗੀਧਰ ਦੇ ਲਾਡਲੇ ਸਮੇਂ ਦੀ ਹਕੂਮਤ ਦੇ ਬਾਗੀ ਜਿਨ੍ਹਾਂ ਦੇ ਸਿਰਾਂ ਦੇ ਇਨਾਮ ਮੁਕੱਰਰ ਸਨ ਤੇ ਉਹ ਫਿਰ ਵੀ ਜੂਝ ਰਹੇ ਸਨ ਉਦੋਂ ਸੂਰਜ ਤੇ ਚੰਦ ਨਾਲ ਰਿਸ਼ਤੇ ਗੰਢ-ਗੰਢ ਕੇ ਸੂਰਜਵੰਸ਼ੀ, ਤੇ ਚੰਦਰਵੰਸ਼ੀ ਕਹਾਉਣ ਵਾਲੇ ਹਿੰਦੂ ਰਾਜਪੂਤ ਮਰਹੱਟੇ, ਡੋਗਰੇ, ਜਾਟ ਆਦਿ ਉੱਚੀਆਂ ਸ਼੍ਰੇਣੀਆਂ ਵਾਲੇ ਭਾਰਤ ਮਾਤਾ ਦੇ ਪੁੱਤਰ ਮੁਰਦਿਆਂ ਵਾਂਗ ਮੂਧੇਮੂੰਹ ਪਏ ਸਨ, ਤੇ ਦੁਰਾਨੀ ਤੋਂ ਡਰਦੇ ਹਿੱਲਦੇ ਤੱਕ ਨਹੀਂ ਸਨ, ਇਹਨਾਂ ਦੀ ਸੋਚ ਸੀ ਕਿ ਕੁੜੀਆਂ ਜਾਂਦੀਆਂ ਤਾਂ ਜਾਣ ਇਹ ਤਾਂ ਪਰਾਇਆ ਧਨ ਹੈ, ਇਹਨਾਂ ਤਾਂ ਜਾਣਾ ਹੀ ਹੈ, ਐਵੇਂ ਖਾਹਮ-ਖਾਹ ਅਹਿਮਦਸ਼ਾਹ ਦਾ ਕਹਿਰ ਕਿਉਂ ਮੁੱਲ ਲਿਆ ਜਾਵੇ, ਉਦੋਂ ਇਹ ਕਹਾਵਤ ਮਸ਼ਹੂਰ ਹੋ ਗਈ ਸੀ ਕਿ 'ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦਸ਼ਾਹੇ ਦਾ'।

ਆਰੀਆ ਦੇ ਸਮੇਂ ਦੋ ਹਜ਼ਾਰ-ਪੰਦਰਾਂ ਸੌ ਪੂਰਬ ਈਸਾ ਤੋਂ ਸ਼ੁਰੂ ਹੋ ਕੇ ੧੮੧੮ ਈ. ਵਿੱਚ ਸਦੂਜੀ ਦੁਰਾਨੀ ਤੱਕ ਹਿੰਦੋਸਤਾਨ ਤੇ ਹਮਲੇ ਹਮੇਸ਼ਾਂ ਹੀ ਪੱਛਮ ਤੋਂ ਪੂਰਬ ਦਿਸ਼ਾ ਵਲ ਨੂੰ ਹੁੰਦੇ ਰਹੇ ਹਨ, ਸਿੱਖ ਪੰਥ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿੱਚ ਹਜ਼ਾਰਾਂ ਸਾਲ ਬਾਅਦ ਸਿੱਖਾਂ ਨੇ ਵਗਦੇ ਦਰਿਆਵਾਂ ਦੇ ਰੁਖ ਮੋੜ ਦਿੱਤੇ ਅਤੇ ਭਾਰਤ ਦੇ ਰਵਾਇਤੀ ਅਤੇ ਦੁਸ਼ਮਣ ਪਠਾਣਾਂ ਅਤੇ ਅਫਗਾਨੀਆਂ ਤੇ ਪੂਰਬ ਤੋਂ ਪੱਛਮ ਵਲ ਹਮਲਾ ਕਰ ਕੇ ਕਸ਼ਮੀਰ, ਲਦਾਖ, ਗਰੋ, ਤੁਕਲਾ ਕੋਟ, ਰਦੋਕ ਅਤੇ ਤਿੱਬਤ ਦੇ ਕੁਝ ਹਿੱਸੇ ਤੇ ਆਪਣੀ ਸਲਤਨਤ ਕਾਇਮ ਕੀਤੀ। ਮਹਾਰਾਜਾ ਰਣਜੀਤ ਸਿੰਘ ਦਾ ਇਸ ਸਮੇਂ ਦੋਰਾਨ ਨਾਰਥ, ਵੈਸਟ ਫਰੰਟੀਅਰ ਵਿੱਚ ਕਾਬਲ ਅਤੇ ਮੌਜ਼ੂਦਾ ਚੜ੍ਹਦੇ ਲਹਿੰਦੇ ਪੰਜਾਬ ਵਿੱਚ ਜਲੰਧਰ, ਕਪੂਰਥਲਾ ਅਤੇ ਹਿਮਾਚਲ ਪ੍ਰਦੇਸ ਤੱਕ ਕਬਜ਼ਾ ਹੋ ਗਿਆ। ਇਨੇ ਵਿਸ਼ਾਲ ਰਾਜ ਦਾ ਪੰਜਾਬੀਆਂ ਨੇ ਕਦੇ ਸੁਪਨਾ

ਵੀ ਨਹੀਂ ਸੀ ਲਿਆ, ਜੇਕਰ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਚੀਫ ਕਮਾਂਡਰ ਹਰੀ ਸਿੰਘ ਨਲੂਏ ਨੇ ੧੮੧੯ ਵਿੱਚ ਕਸ਼ਮੀਰ ਨੂੰ ਜਿੱਤ ਕੇ ਆਪਣੇ ਰਾਜ ਵਿੱਚ ਸ਼ਾਮਲ ਨਾ ਕੀਤਾ ਹੁੰਦਾ ਤਾ ਇਹ ਇਲਾਕਾ ਇਸ ਸਮੇਂ ਅਫਗਾਨਿਸਤਾਨ ਵਿੱਚ ਹੋਣਾ ਸੀ, ਇਸੇ ਤਰ੍ਹਾਂ ਸਿੱਖਾਂ ਨੇ ਲਦਾਖ ਦੇ ਖੇਤਰ ਨੂੰ ਤਿੱਬਤ ਤੋਂ ਖੋਹ ਕੇ ਸਿੱਖ ਰਾਜ ਵਿੱਚ ਸ਼ਾਮਲ ਕਰ ਲਿਆ. ਇਹ ਵੀ ਕਿਹਾ ਜਾਂਦਾ ਹੈ ਕਿ ਸਿੱਖ ਰਾਜ ਦੇ ਸਮੇਂ ਵਿੱਚ ਹੀ ੧੮੩੪ ਈ. ਵਿੱਚ ਸਿੱਖਾਂ ਨੇ ਤਿੱਬਤ ਨੂੰ ਆਪਣੇ ਰਾਜ ਦਾ ਹਿੱਸਾ ਬਣਾ ਲਿਆ ਸੀ। ਇਸੇ ਤਰ੍ਹਾਂ ਕਸ਼ਮੀਰ ਦੀ ਘਾਟੀ ਅਤੇ ਲਦਾਖ ਦਾ ਇਲਾਕਾ ਭਾਰਤ ਨੂੰ ਸਿੱਖਾ ਵਲੋਂ ਦਿੱਤਾ ਗਿਆ ਤੋਹਫਾ ਹੈ, ਜਿਸ ਨੇ 'ਭਾਰਤ ਪਾਕਿਸਤਾਨ ਅਫਗਾਨਿਸਤਾਨ ਅਤੇ ਤਿੱਬਤ ਦੀਆਂ ਨਵੀਂਆਂ ਅੰਤਰਰਾਸ਼ਟਰੀ ਹੱਦਬੰਦੀਆਂ ਸਥਾਪਿਤ ਕੀਤੀਆਂ'। ਹਿੰਦੋਸਤਾਨ ਦੇ ਨਾਰਥ ਵੈਸਟ ਫਰੰਟੀਅਰ ਇਲਾਕੇ ਅਤੇ ਪੇਸ਼ਾਵਰ ਪੱਸ਼ਤੋਂ ਬੋਲਦੇ ਇਲਾਕਿਆਂ ਨੂੰ ੮੩੩ ਸਾਲ ਬਾਅਦ ਸਰਕਾਰ-ਏ-ਖਾਲਸਾ ਨੇ ਆਜ਼ਾਦ ਕਰਵਾ ਕੇ ਅੱਜ ਦੇ ਪਾਕਿਸਤਾਨ ਵਾਲਾ ਹਿੱਸਾ ਬਣਵਾ ਦਿੱਤਾ ਨਹੀਂ ਤਾਂ ਇਹ ਇਲਾਕਾ ਇਸ ਸਮੇਂ ਅਫਗਾਨਿਸਤਾਨ ਕੋਲ ਹੋਣਾ ਸੀ॥।

"ਸੰਤ ਸਿੰਘ ਸੇਖੋਂ ਦੇ ਕਹਿਣ ਮੁਤਾਬਿਕ ਇਹ ਉਸ ਵਕਤ ਇੱਕ ਕਹਾਵਤ ਦੇ ਤੌਰ ਤੇ ਪ੍ਰਸਿੱਧ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਪਰਮਾਤਮਾ ਨੇ ਹਿੰਦੂਆਂ ਨੂੰ ਮੁਸਲਮਾਨਾਂ ਹੱਥੋਂ ਸਦੀਆਂ ਤੋਂ ਹੋ ਰਹੇ ਜ਼ਲੀਲ ਹੋਣ ਤੋਂ ਬਚਾਉਣ ਲਈ ਇਸ ਧਰਤੀ ਤੇ ਭੇਜਿਆ ਗਿਆ ਸੀ। ਇਸੇ ਤਰ੍ਹਾਂ ਕਲਕੱਤਾ ਦੀ ਰਾਬਿੰਦਰਾ ਭਾਰਤੀ ਯੂਨੀਵਰਸਿਟੀ ਦੇ ਪ੍ਰੋਫੈਸਰ ਹਿਮਾਦਰੀ ਬੈਨਰਜੀ ਅਨੁਸਾਰ ਮਹਾਰਾਜਾ ਰਣਜੀਤ ਸਿੰਘ ੧੯ਵੀਂ ਸਦੀ ਦੀ ਮਹਾਨ ਸ਼ਕਸ਼ੀਅਤ ਸੀ ਜੋ ਹਜ਼ਾਰਾਂ ਸਾਲਾ ਤੋਂ ਹਿੰਦੂਆਂ ਦੀ ਮਿੱਟੀ ਵਿੱਚ ਮਿਲ ਚੁੱਕੀ ਸ਼ਾਨੋ-ਸ਼ੌਕਤ ਨੂੰ ਬਹਾਲ ਕਰਨ ਵਿੱਚ ਕਾਮਯਾਬ ਹੋਇਆ।

ਇਸ ਦੇ ਇਲਾਵਾ ਇਹ ਸਿੱਖ ਕੌਮ ਹੀ ਸੀ ਜਿਸ ਨੇ ਨਾਦਰਸ਼ਾਹ, ਅਹਿਮਦਸ਼ਾਹ ਅਤੇ ਕਈ ਹੋਰ ਅਜਿਹੇ ਜਰਵਾਣਿਆਂ ਅਤੇ ਧਾੜਵੀਆਂ ਦੇ ਚੁੰਗਲ ਵਿੱਚੋਂ ਉਨ੍ਹਾਂ ਅਣਗਿਣਤ, ਅਬਲਾ ਅਤੇ ਮਾਸੂਮ ਨੌਜਵਾਨ ਹਿੰਦੂ ਔਰਤਾਂ ਨੂੰ ਛੁਡਵਾ ਕੇ ਉਨ੍ਹਾਂ ਦੇ ਘਰੋ ਘਰੀਂ ਪਹੁੰਚਾਇਆ, ਜਿਨ੍ਹਾਂ ਦੀ ਖਾਤਰ ਕੋਈ ਇੱਕ ਵੀ ਹਿੰਦੂ ਆਹ ਤੱਕ ਦਾ ਨਾਹਰਾ ਮਾਰਨ ਦੀ ਜੁਅੱਰਤ ਨਹੀਂ ਸੀ ਕਰ ਸਕਿਆ। ਸਗੋਂ ਲੱਖਪੱਤ ਰਾਏ ਅਤੇ ਜਸਪੱਤ ਰਾਇ ਵਰਗੇ ਹਿੰਦੂ ਉਨ੍ਹਾਂ ਹੀ ਜ਼ਰਵਾਣਿਆਂ ਦਾ ਭਰਪੂਰ ਸਾਥ ਦੇ ਕੇ ਸਿੰਘਾਂ ਦਾ ਖੁਰਾ-ਖੋਜ ਮਿਟਾਣ ਦੇ ਯਤਨਾਂ ਵਿੱਚ ਅੱਡੀ ਚੋਟੀ ਦਾ ਜੋਰ ਲਗਾ ਰਹੇ ਸਨ।

ਅਫਗਾਨਾਂ ਅਤੇ ਮੁਗਲਾਂ ਨੂੰ ਪੂਰੀ ਤਰ੍ਹਾਂ ਪਛਾੜ ਕੇ ਜਦ ਸਿੰਘਾਂ ਨੇ ਖੈਬਰ ਤੱਕ ਦਾ ਇਲਾਕਾ ਮੱਲ ਲਿਆ ਤਾਂ ਹਜ਼ਾਰਾਂ ਸਾਲਾਂ ਵਿੱਚ ਪਹਿਲੀ ਵਾਰੀ ਹਿੰਦ ਨਿਵਾਸੀਆਂ ਨੂੰ ਬਿਦੇਸੀ ਜਰਵਾਣਿਆਂ ਦੇ ਨਿੱਤ ਦੇ ਜ਼ੁਲਮਾਂ ਤੋਂ ਛੁਟਕਾਰਾ ਨਸੀਬ ਹੋਇਆ। ਇਹ ਸਿੰਘ ਹੀ ਸਨ ਜਿਨ੍ਹਾਂ ਨੇ ਪੂਰੇ ਇੱਕ ਹਜ਼ਾਰ ਸਾਲ ਬਾਅਦ ਇਹਨਾਂ ਧਾੜਵੀਆਂ ਨੂੰ ਉਨ੍ਹਾਂ ਦੀ ਆਪਣੀ ਹੀ ਧਰਤੀ ਤੱਕ ਧਕੇਲ ਕੇ ਉਨ੍ਹਾਂ ਦੇ ਸਾਰੇ ਰਵਾਇਤੀ ਨਾਕਿਆਂ ਨੂੰ ਆਪਣੇ ਲਹੂ ਪਸੀਨੇ ਨਾਲ ਹਮੇਸ਼ਾਂ- ਹਮੇਸ਼ਾ ਲਈ ਬੰਦ ਕਰ ਦਿੱਤਾ ਅਤੇ ਉਨ੍ਹਾਂ ਨੂੰ ਐਸਾ ਸਬਕ ਸਿਖਾਇਆ ਜਿਸ ਨੂੰ ਉਹ ਅੱਜ ਤੱਕ ਭੁਲਾ ਨਹੀਂ ਸਕੇ (ਦਰਰਾ ਖੈਬਰ ਬਿਦੇਸ਼ੀ ਹਮਲਾਵਾਰਾਂ ਲਈ ਹਿੰਦੋਸਤਾਨ ਨੂੰ ਲੁੱਟਣ ਆਉਣ ਲਈ ਇੱਕ ਦਰਵਾਜ਼ਾ ਸੀ ਜੋ ਹਰੀ ਸਿੰਘ ਨਲੂਏ ਨੇ ਹਮੇਸ਼ਾਂ ਲਈ ਬੰਦ ਕਰ ਦਿੱਤਾ ਸੀ)।

ਪ੍ਰੰਤੂ ਜੋ ਮੁਗਲ, ਅਫਗਾਨ ਅਤੇ ਉਨ੍ਹਾਂ ਦੇ ਹਿੰਦੂ ਕਰਮਚਾਰੀ ਅਤੇ ਰਜਵਾੜੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਹਿੱਤ ਸੌ ਸਾਲ ਤੋਂ ਉਪਰ ਸਮੇਂ ਤੱਕ ਉਨ੍ਹਾਂ ਤੇ ਕਿਆਮਤ ਬਰਸਾਉਂਦੇ ਰਹੇ ਅਤੇ ਜਦ ਉਹ ਸਿੰਘਾਂ ਦੀ ਸੂਰਮਗਤੀ ਅੱਗੇ ਝੁਕਣ ਤੇ ਮਜ਼ਬੂਰ ਹੋ ਗਏ ਤਾਂ ਸਿੰਘਾਂ ਨੇ ਉਨ੍ਹਾਂ ਸਾਰਿਆਂ ਨੂੰ ਕੇਵਲ ਮੁਆਫ ਹੀ ਨਹੀਂ ਸੀ ਕੀਤਾ ਸਗੋਂ ਉਨ੍ਹਾਂ ਨੂੰ ਗਲ ਨਾਲ ਲਾਇਆ ਅਤੇ ਆਪਣੀ ਰਾਜ ਸੱਤਾ ਵਿੱਚ ਬਰਾਬਰ ਦਾ ਭਾਈਵਾਲ ਬਣਾ ਲਿਆ। ਅਜਿਹੀ ਮਿਸਾਲ ਵੀ ਸਾਰੀ ਦੁਨੀਆਂ ਦੇ ਇਤਿਹਾਸ ਵਿੱਚ ਕਿਤੇ ਵੀ ਨਹੀਂ ਮਿਲਦੀ। ਇਸ ਪੱਖੋਂ ਸਿੱਖ ਕੌਮ ਇੱਕ ਨਵੀਂ ਅਤੇ ਨਿਰੋਈ ਰਾਜਨੀਤੀ ਦੀ ਨਿਰਮਾਤਾ ਵੀ ਹੈ।

—0—

# ਅੰਧਵਿਸ਼ਵਾਸੀ ਪ੍ਰਵਿਰਤੀ ਕਾਰਨ ਫੈਲਿਆ ਤਾਂਤਰਿਕ-ਜਾਲ

*ਕਰਮਜੀਤ ਕੌਰ ਕਿਸ਼ਾਂਵਲ*
*97794-21283*

ਵਿਗਿਆਨਕ ਸੋਚ ਦਾ ਅਧਾਰ ਪਰਖ-ਪੜਚੋਲ ਹੈ। ਜਦੋਂ ਮਨੁੱਖ ਪਰਖ-ਪੜਚੋਲ ਤੋਂ ਬਾਅਦ ਹੀ ਕਿਸੇ ਵਿਚਾਰ 'ਤੇ ਯਕੀਨ ਕਰਦਾ ਹੈ ਤਾਂ ਅਸੀਂ ਉਸਨੂੰ ਵਿਗਿਆਨਕ ਸੋਚ ਦਾ ਧਾਰਨੀ ਮੰਨਦੇ ਹਾਂ ਪਰ ਭਾਰਤ ਵਿਚ ਵਿਗਿਆਨ ਅਤੇ ਤਕਨਾਲੋਜੀ ਦੇ ਯੁਗ ਵਿਚ ਵੀ ਬਹੁ-ਗਿਣਤੀ ਅਜਿਹੇ ਲੋਕਾਂ ਦੀ ਹੈ ਜੋ ਅੰਧ-ਵਿਸ਼ਵਾਸੀ ਹਨ ਅਤੇ ਜਾਦੂ-ਟੂਣਿਆਂ ਅਤੇ ਜੋਤਿਸ਼ੀ ਕਰਾਮਾਤਾਂ ਵਿਚ ਉਲਝੇ ਹੋਏ ਹਨ। ਅਜਿਹੇ ਲੋਕ ਕਦੇ ਵੀ ਕਿਸੇ ਨਵੇਂ ਵਿਚਾਰ ਨੂੰ ਅਪਨਾਉਣ ਵਿਚ ਪਹਿਲ ਨਹੀਂ ਕਰਦੇ। ਅੰਧ-ਵਿਸ਼ਵਾਸੀ ਲੋਕ ਆਪਣੀ ਬੁੱਧੀ ਦੀ ਵਰਤੋਂ ਕਰਨ ਦੀ ਬਜਾਇ ਪਾਖੰਡੀ ਬਾਬਿਆਂ ਪਿੱਛੇ ਲੱਗ ਕੇ ਹੀ ਆਪਣੀ ਜ਼ਿੰਦਗੀ ਦੇ ਫੈਸਲੇ ਲੈਂਦੇ ਹਨ। ਢੌਂਗੀ ਬਾਬਿਆਂ ਦਾ ਕਾਰੋਬਾਰ ਅਜਿਹੇ ਲੋਕਾਂ ਦੇ ਸਿਰ 'ਤੇ ਹੀ ਚਲਦਾ ਹੈ। ਇਹ ਪਖੰਡੀ ਅੰਧ-ਵਿਸ਼ਵਾਸੀ ਲੋਕਾਂ ਨੂੰ ਮੂਰਖ ਬਣਾਉਣ ਲਈ ਨਵੇਂ-ਨਵੇਂ ਢੰਗ ਤਰੀਕੇ ਵਰਤਦੇ ਹਨ। ਅਫਸੋਸ ਕਿ ਸਮਾਜ ਦਾ ਪੜ੍ਹਿਆ-ਲਿਖਿਆ ਵਰਗ ਵੀ ਇਹਨਾਂ ਢੌਂਗੀ ਬਾਬਿਆਂ ਦੇ ਜਾਲ ਤੋਂ ਮੁਕਤ ਨਹੀਂ ਹੈ।

ਅੰਧਵਿਸ਼ਵਾਸੀ ਸਮਾਜ ਮਨੁੱਖਤਾ ਲਈ ਬੇਹੱਦ ਘਾਤਕ ਹੈ। ਇਸ ਨਾਲ ਮਨੁੱਖੀ ਇਤਿਹਾਸ ਕਲੰਕਿਤ ਹੋਇਆ ਹੈ। ਲੋਕਾਂ ਦੀ ਅੰਧਵਿਸ਼ਵਾਸੀ ਪ੍ਰਵਿਰਤੀ ਕਾਰਨ ਮਹਾਨ ਚਿੰਤਕਾਂ, ਦਾਰਸ਼ਨਿਕਾਂ ਤੇ ਵਿਗਿਆਨੀਆਂ ਨੂੰ ਸਮੇਂ-ਸਮੇਂ 'ਤੇ ਅਣਮਨੁੱਖੀ ਤਸੀਹੇ ਸਹਿਣੇ ਪਏ। ਮਹਾਨ ਲੋਕ-ਪੱਖੀ ਦਾਰਸ਼ਨਿਕ ਸੁਕਰਾਤ ਨੂੰ ਸਿਰਫ ਇਸ ਲਈ ਜ਼ਹਿਰ ਦਾ ਪਿਆਲਾ ਪੀਣਾ ਪਿਆ ਕਿਉਂਕਿ ਕੱਟੜਪੰਥੀਆਂ ਨੂੰ ਉਸਦੀ ਵਿਗਿਆਨਕ ਵਿਚਾਰਧਾਰਾ ਹਜ਼ਮ ਨਹੀਂ ਸੀ। ਕਾਪਰਨੀਕਸ ਨੂੰ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੇ ਸੱਚ ਨੂੰ ਖੋਜਣ ਬਦਲੇ ਭਾਰੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਉਸਦੀਆਂ ਲਿਖਤਾਂ ਤੱਕ ਨੂੰ ਜ਼ਬਤ ਕਰ ਲਿਆ ਗਿਆ। ਉਹ ਆਪਣੀ ਖੋਜ ਸੰਬੰਧੀ ਅਜੇ ਸਬੂਤ ਇਕੱਠੇ ਕਰ ਰਿਹਾ ਸੀ ਕਿ ਉਸਦੀ ਮੌਤ ਹੋ ਗਈ। ਜਦ ਬਰੂਨੋ ਨੇ ਕਾਪਰਨੀਕਸ ਦੀ ਖੋਜ ਦੀ ਪ੍ਰੋੜਤਾ ਕੀਤੀ, ਪਾਦਰੀਆਂ ਨੇ ਉਸਨੂੰ ਕੈਦ ਕਰਵਾ ਕੇ, ਮੁਕੱਦਮਾ ਚਲਾ ਕੇ ਤਹਿਖਾਨੇ ਵਿਚ ਛੁਟਵਾ ਦਿੱਤਾ। ਏਨਾ ਹੀ ਨਹੀਂ, ਸੱਚ ਬੋਲਣ ਬਦਲੇ ਅਖੀਰ ਉਸਨੂੰ ਕਰਾਸ ਨਾਲ ਬੰਨ੍ਹ ਕੇ, ਉਸਦੀ ਜੀਭ ਕੱਟ ਕੇ, ਜਿਉਂਦੇ ਨੂੰ ਸਾੜ ਦਿੱਤਾ। ਇਸੇ ਤਰ੍ਹਾਂ ਜਦ ਗਲੈਲੀਓ ਨੇ ਕਾਪਰਨੀਕਸ ਦੀ ਖੋਜ ਦੇ ਹੱਕ ਵਿਚ ਅਵਾਜ਼ ਉਠਾਈ ਤਾਂ ਉਸਨੂੰ ਵੀ ਤਸੀਹੇ ਦਿੱਤੇ ਗਏ। ਜਦੋਂ ਉਸਨੇ ਬਾਈਬਲ ਵਿਚ ਲਿਖੇ ਦੇ ਮੁਤਾਬਿਕ ਨਾ ਬੋਲ ਕੇ ਇਹੀ ਕਿਹਾ ਕਿ ਉਸਦੇ ਕਹਿਣ ਨਾਲ ਧਰਤੀ ਰੁਕ ਨਹੀਂ ਸਕਦੀ। ਇਹ ਤਾਂ ਹੁਣ ਵੀ ਘੁੰਮ ਰਹੀ ਹੈ ਤੇ ਘੁੰਮਦੀ ਰਹੇਗੀ- ਤਾਂ ਉਸਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ, ਜਿੱਥੇ ਉਸਦੀ ਮੌਤ ਹੋ ਗਈ। ਇਸ ਤਰ੍ਹਾਂ ਕਿੰਨੇ ਹੀ ਮਹਾਨ ਵਿਗਿਆਨੀ, ਚਿੰਤਕ ਤੇ ਦਾਰਸ਼ਨਿਕ ਇਸ ਅੰਧਵਿਸ਼ਵਾਸ ਨਾਮੀਂ ਦੈਂਤ ਦੀ ਨਿਰਦਾਇਤਾ ਦੀ ਭੇਂਟ ਚੜ੍ਹ ਗਏ।

ਅੱਜ ਦੇ ਵਿਗਿਆਨਕ ਯੁਗ ਵਿਚ ਵੀ ਮਨੁੱਖ ਅੰਧਵਿਸ਼ਵਾਸਾਂ ਅਤੇ ਤਾਂਤਰਿਕਾਂ ਤੋਂ ਨਿਜ਼ਾਤ ਨਹੀਂ ਪਾ ਸਕਿਆ। ਤਰਕਸ਼ੀਲ ਵਿਚਾਰਧਾਰਕਾਂ ਦੁਆਰਾ ਦਿਮਾਗੀ ਫਤੂਰ ਤੇ ਮਾਨਸਿਕ ਰੋਗ ਐਲਾਨੇ ਜਾ ਚੁੱਕੇ ਮਨੁੱਖੀ ਵਿਹਾਰ ਨੂੰ ਢੌਂਗੀ ਬਾਬਿਆਂ ਨੇ ਭੂਤ ਪ੍ਰੇਤਾਂ ਦਾ ਛਾਇਆ ਕਹਿ ਕੇ ਅਤੇ ਇਹਨਾਂ ਤੋਂ ਮੁਕਤ ਕਰਨ ਦਾ ਦਾਅਵਾ ਕਰਕੇ ਗ਼ੈਰ ਵਿਗਿਆਨਕ ਸੋਚ ਦੇ ਧਾਰਨੀ ਲੋਕਾਂ ਨੂੰ ਲੁੱਟ ਕੇ ਆਪਣੀ ਰੋਜ਼ੀ-ਰੋਟੀ ਦਾ ਸਾਧਨ ਬਣਾਇਆ ਹੋਇਆ ਹੈ।

ਅੰਧ ਵਿਸ਼ਵਾਸਾਂ ਕਾਰਨ ਪੈਦਾ ਹੋਣ ਵਾਲੇ ਘਿਨੌਣੇ ਵਰਤਾਰਿਆਂ ਦੀ ਗੱਲ ਕਰੀਏ ਤਾਂ ਮਨੁੱਖਤਾ ਸ਼ਰਮਸਾਰ ਹੋ ਜਾਂਦੀ ਹੈ। ਪਿਛੜੇ ਇਲਾਕਿਆਂ ਵਿਚ ਵਿਧਵਾ ਔਰਤਾਂ ਨੂੰ ਡੈਣ ਜਾਂ ਚੁੜੇਲ ਕਹਿ ਕੇ ਸਮਾਜ ਵਿਚੋਂ ਛੇਕਿਆ ਜਾਂਦਾ ਹੈ ਅਤੇ ਬਹੁਤੀ ਵਾਰ ਉਹਨਾਂ ਦੀ ਹੱਤਿਆ ਵੀ ਕਰ ਦਿੱਤੀ

ਜਾਂਦੀ ਹੈ। ਸੰਯੁਕਤ ਰਾਸ਼ਟਰ ਸੰਘ ਨੇ ਕੁਝ ਸਾਲ ਪਹਿਲਾਂ ਇਕ ਰਿਪੋਰਟ ਵਿਚ ਖੁਲਾਸਾ ਕੀਤਾ ਸੀ ਕਿ ਭਾਰਤ ਵਿਚ 1987 ਤੋਂ 2003 ਤੱਕ 2556 ਔਰਤਾਂ ਨੂੰ ਡੈਣ ਜਾਂ ਚੁੜੇਲ ਆਖ ਕੇ ਮਾਰਿਆ ਜਾ ਚੁੱਕਾ ਹੈ। ਅਜਿਹੀਆਂ ਹੱਤਿਆਵਾਂ ਦੇ ਬਹੁਤੇ ਮਾਮਲੇ ਝਾਰਖੰਡ, ਉੜੀਸਾ ਅਤੇ ਤਾਮਿਲਨਾਡੂ ਵਿਚ ਹੋਏ ਹਨ। ਇਕ ਹੋਰ ਰਿਪੋਰਟ ਅਨੁਸਾਰ ਭਾਰਤ ਵਿਚ ਸਾਲ 2011, 2012 ਅਤੇ 2013 ਵਿਚ ਕ੍ਰਮਵਾਰ 240, 119 ਅਤੇ 160 ਕਤਲ ਅੰਧ-ਵਿਸ਼ਵਾਸਾਂ ਕਾਰਨ ਹੋਏ ਹਨ। ਦਿਲ-ਕੰਬਾਊ ਅੰਕੜੇ ਹਨ ਕਿ ਇਕੱਲੇ ਝਾਰਖੰਡ ਵਿਚ ਹੀ 2001 ਤੋਂ 2015 ਤੱਕ 400 ਔਰਤਾਂ ਦਾ ਕਤਲ ਤਾਂਤਰਿਕ ਬਾਬਿਆਂ ਦੇ ਫੈਲਾਏ ਅੰਧ-ਵਿਸ਼ਵਾਸਾਂ ਤੋਂ ਪ੍ਰੇਰਿਤ ਹੋ ਕੇ ਕੀਤਾ ਗਿਆ। ਬੇਸ਼ੱਕ ਡੈਣ-ਕੁਪ੍ਰਥਾ ਦੇ ਖਿਲਾਫ ਕਾਨੂੰਨ ਵੀ ਬਣੇ ਹੋਏ ਹਨ ਪਰ ਵਿਵਹਾਰਿਕ ਰੂਪ ਵਿਚ ਉਹਨਾਂ ਦਾ ਕੋਈ ਅਸਰ ਦਿਖਾਈ ਨਹੀਂ ਦਿੰਦਾ। ਸਮਾਜ ਵੱਲੋਂ ਡੈਣ ਐਲਾਨੀ ਗਈ ਔਰਤ ਨਾਲ ਜੋ ਅਮਾਨਵੀ ਵਰਤਾਓ ਕੀਤਾ ਜਾਂਦਾ ਹੈ ਉਸਦਾ ਜ਼ਿਕਰ ਮਾਤਰ ਵੀ ਰੂਹ ਨੂੰ ਕੰਬਣੀ ਛੇੜਨ ਵਾਲਾ ਹੈ। ਇਹਨਾਂ ਔਰਤਾਂ ਨੂੰ ਮਲ-ਮੂਤਰ ਖਿਲਾਇਆ ਜਾਂਦਾ ਹੈ, ਨਿਰਵਸਤਰ ਕਰਕੇ ਘੁੰਮਾਇਆ ਜਾਂਦਾ ਹੈ, ਪੱਥਰ ਮਾਰੇ ਜਾਂਦੇ ਹਨ ਅਤੇ ਇਹਨਾਂ ਨੂੰ ਹਰ ਪ੍ਰਕਾਰ ਦੇ ਬੁਨਿਆਦੀ ਸਾਧਨਾਂ ਤੋਂ ਵੰਚਿਤ ਕਰ ਦਿੱਤਾ ਜਾਂਦਾ ਹੈ। ਅਧਿਕਤਰ ਮਾਮਲਿਆਂ ਵਿਚ ਤਾਂ ਇਹਨਾਂ ਔਰਤਾਂ ਨੂੰ ਤਸੀਹੇ ਦੇ ਕੇ ਮਾਰ ਹੀ ਦਿੱਤਾ ਜਾਂਦਾ ਹੈ। ਅਜਿਹੇ ਮਾਮਲਿਆਂ ਦੇ ਸਾਹਮਣੇ ਆਉਣ 'ਤੇ ਰਾਸ਼ਟਰੀ ਮਹਿਲਾ-ਕਮਿਸ਼ਨ ਲੋਕਾਂ ਨੂੰ ਅੰਧਵਿਸ਼ਵਾਸਾਂ ਪ੍ਰਤੀ ਜਾਗਰੂਕ ਕਰਨ ਲਈ ਪ੍ਰੋਗਰਾਮ ਵੀ ਉਲੀਕਦਾ ਹੈ ਪਰ ਇਹ ਪ੍ਰੋਗਰਾਮ ਵਧੇਰੇ ਕਾਰਗਾਰ ਸਾਬਤ ਨਹੀਂ ਹੋ ਰਹੇ।

ਮਾਮੂਲੀ ਤੰਤਰ-ਮੰਤਰ, ਝਾੜ-ਫੂਕ ਤੋਂ ਸ਼ੁਰੂ ਹੋਣ ਵਾਲਾ ਅੰਧ-ਵਿਸ਼ਵਾਸ ਹੱਤਿਆਵਾਂ ਤੱਕ ਦਾ ਕਾਰਨ ਬਣ ਜਾਂਦਾ ਹੈ। ਇਸ ਦੀ ਸ਼ੁਰੂਆਤ ਢੌਂਗੀ ਤਾਂਤਰਿਕਾਂ ਦੀ ਬਦਨੀਤੀ ਅਤੇ ਗਲਤ ਸਲਾਹ ਨਾਲ ਹੁੰਦੀ ਹੈ। ਤਾਂਤਰਿਕ ਬਾਬੇ ਅਣਭੋਲ ਲੋਕਾਂ ਨੂੰ ਮਾਨਸਿਕ ਤੌਰ 'ਤੇ ਏਨਾ ਕਮਜ਼ੋਰ ਕਰ ਦਿੰਦੇ ਹਨ ਕਿ ਇਹ ਲੋਕ ਆਪਣੀ ਜ਼ਿੰਦਗੀ ਦਾ ਹਰ ਫੈਸਲਾ ਤਾਂਤਰਿਕਾਂ ਦੀ ਸਲਾਹ ਨਾਲ ਕਰਨ ਲਗਦੇ ਹਨ। ਅੰਧ-ਵਿਸ਼ਵਾਸ ਉਹਨਾਂ ਨੂੰ ਅਜਿਹੇ ਮੋੜ 'ਤੇ ਲੈ ਆਉਂਦਾ ਹੈ ਕਿ ਢੌਂਗੀ ਬਾਬਿਆਂ ਦੁਆਰਾ ਸੁਝਾਏ ਕੁਕਰਮ ਕਰਨ ਲੱਗਿਆਂ ਵੀ ਉਹਨਾਂ ਦੀ ਸੰਵੇਦਨਾ ਨਹੀਂ ਜਾਗਦੀ। ਉਹ ਬਲੀ ਜਾਂ ਹੱਤਿਆ ਜਿਹੇ ਕੰਮਾਂ ਨੂੰ ਬੇਝਿਜਕ ਅੰਜ਼ਾਮ ਦੇਣ ਲਗਦੇ ਹਨ। ਲੋਕਾਂ ਨੂੰ ਅੰਧਵਿਸ਼ਵਾਸਾਂ ਦੇ ਜਾਲ ਵਿਚ ਫਸਾਉਣ ਪਿੱਛੇ ਪਹਿਲਾਂ-ਪਹਿਲ ਤਾਂ ਇਹਨਾਂ ਤਾਂਤਰਿਕਾਂ ਦੀ ਮਨਸ਼ਾ ਧਨ ਠੱਗਣ ਤੱਕ ਹੁੰਦੀ ਹੈ ਪਰ ਹੌਲੀ ਹੌਲੀ ਇਹ ਮਨਸ਼ਾ ਔਰਤਾ ਦੇ ਸਰੀਰਕ ਸ਼ੋਸ਼ਣ ਤੋਂ ਲੈ ਕੇ ਘਰ, ਜ਼ਮੀਨ 'ਤੇ ਕਬਜ਼ਾ ਕਰਨ ਅਤੇ ਬਦਲੇ ਦੀ ਭਾਵਨਾ ਤਹਿਤ ਅਪਰਾਧ ਕਰਨ ਲਈ ਉਕਸਾਉਣ ਤੱਕ ਅੱਪੜ ਜਾਂਦੀ ਹੈ।

ਤਾਂਤਰਿਕਾਂ ਦਾ ਇਹ ਜਾਲ ਪੱਛੜੇ ਇਲਾਕਿਆਂ ਤੱਕ ਹੀ ਨਹੀਂ ਰਿਹਾ ਬਲਕਿ ਇੰਟਰਨੈੱਟ ਦੀ ਵਰਤੋਂ ਰਾਹੀਂ ਦੇਸ਼-ਵਿਦੇਸ਼ ਦੇ ਹਰ ਕੋਨੇ ਤੱਕ ਅੱਪੜ ਗਿਆ ਹੈ। ਇਹਨਾਂ ਤਾਂਤਰਿਕਾਂ ਦੀਆਂ ਸੋਸ਼ਲ ਸਾਇਟਸ ਹਨ, ਬਲਾਗ ਹਨ, ਜਿਨ੍ਹਾਂ ਜ਼ਰੀਏ ਚਮਤਕਾਰੀ ਝੂਠੇ ਦਾਅਵਿਆਂ ਦੀ ਇਕ ਲੰਬੀ ਲਿਸਟ ਲੋਕਾਂ ਸਾਹਮਣੇ ਰੱਖੀ ਜਾਂਦੀ ਹੈ ਜਿਸਤੋਂ ਪ੍ਰਭਾਵਿਤ ਹੋ ਕੇ ਲੋਕ ਇਹਨਾਂ ਦੇ ਜਾਲ ਵਿਚ ਫਸਦੇ ਹਨ। ਘਰੇਲੂ ਕਲੇਸ਼ ਮਿਟਾਉਣ, ਪੁੱਤਰ ਪ੍ਰਾਪਤੀ, ਮਨਚਾਹਾ ਪਿਆਰ ਪਾਉਣ, ਦੁਸ਼ਮਣ ਦਾ ਨਾਸ਼ ਕਰਨ, ਜ਼ਮੀਨੀ ਵਿਵਾਦ ਮਿਟਾਉਣ, ਵਿਦੇਸ਼ਾਂ ਵਿਚ ਸੈੱਟਲ ਕਰਾਉਣ, ਨੌਕਰੀ ਦਿਵਾਉਣ ਵਰਗੇ ਇਹਨਾਂ ਦੇ ਦਾਅਵੇ ਅਜੋਕੇ ਦੌਰ ਦੇ ਮਾਨਸਿਕ-ਦਵੰਦ ਗ੍ਰਸਤ ਲੋਕਾਂ ਨੂੰ ਭਰਮਾਉਣ ਵਿਚ ਸਹਾਈ ਹੁੰਦੇ ਹਨ। ਮਾਨਸਿਕ ਉਲਝਣਾਂ ਵਿਚ ਉਲਝਿਆ ਮਨੁੱਖ ਆਪਣੇ ਦੁੱਖਾਂ ਤੋਂ ਨਿਜ਼ਾਤ ਚਾਹੁੰਦਾ ਹੈ, ਇਸ ਲਈ ਜਲਦੀ ਇਹਨਾਂ ਦੇ ਮਾਇਆਜਾਲ ਵਿਚ ਫਸ ਜਾਂਦਾ ਹੈ। ਸਿਰਫ ਗ਼ਰੀਬ ਜਾਂ ਅਨਪੜ੍ਹ ਲੋਕ ਹੀ ਨਹੀਂ, ਸਗੋਂ ਪੜ੍ਹੇ-ਲਿਖੇ ਅਤੇ ਅਮੀਰ ਲੋਕ ਵੀ ਆਪਣੀਆਂ ਪਰੇਸ਼ਾਨੀਆਂ ਦਾ ਹੱਲ ਇਹਨਾਂ ਤਾਂਤਰਿਕਾਂ ਦੀ ਸ਼ਰਨ ਵਿਚ ਜਾ ਕੇ ਲੱਭਦੇ ਹਨ। ਪਰਵਾਸੀ ਭਾਰਤੀ ਵੀ ਇਹਨਾਂ ਦੀ ਠੱਗੀ ਦਾ ਸ਼ਿਕਾਰ ਹੁੰਦੇ ਹਨ ਜਿਸ ਸੰਬੰਧੀ ਭਾਰਤੀ ਪੁਲਿਸ ਕੋਲ ਸ਼ਿਕਾਇਤਾਂ ਵੀ ਦਰਜ ਹਨ।

ਅਖਬਾਰਾਂ, ਟੈਲੀ ਮੀਡੀਆ ਆਦਿ ਰਾਹੀਂ ਇਹ ਤਾਂਤਰਿਕ ਦਾਅਵਾ ਕਰਦੇ ਹਨ ਕਿ ਉਹਨਾਂ ਕੋਲ ਹਰ ਸਮੱਸਿਆ ਦਾ ਹੱਲ ਹੈ। ਲੋਕਾਂ ਦਾ ਵਿਸ਼ਵਾਸ ਪੱਕਾ ਕਰਨ ਲਈ ਇਹ ਵੀ ਅਖਿਆ ਜਾਂਦਾ ਹੇ ਕਿ ਪੈਸੇ/ਫੀਸ ਪਹਿਲਾਂ ਨਹੀਂ ਲਈ ਜਾਵੇਗੀ। ਪਰ ਜਦੋਂ ਲੋਕ ਇਹਨਾਂ ਦੇ ਦਿਖਾਏ ਸੁਪਨਿਆਂ ਦੇ ਜਾਲ ਵਿਚ ਫਸ ਜਾਂਦੇ ਹਨ ਤਾਂ ਪੂਜਾ-ਪਾਠ ਦੇ ਨਾਂ ਉਤੇ ਇਕ

*ਬਾਕੀ ਸਫਾ 40 'ਤੇ*

# ਕੀ ਸਿੱਖ ਰਹਿਤ ਮਰਯਾਦਾ ਸਿਰਫ਼ ਲੋਹ-ਟੋਪ (ਹੈਲਮਟ) ਤੱਕ ਸੀਮਤ ਹੋ ਗਈ ਹੈ?

*ਡਾ. ਕੁਲਵੰਤ ਕੌਰ*
*98156-20515*

ਹਰ ਰੋਜ਼ ਅਣਗਿਣਤ ਬੇਸ਼ਕੀਮਤ ਜਿੰਦੜੀਆਂ ਲੋਹ-ਟੋਪ (ਹੈਲਮਟ) ਦੀ ਅਣਹੋਂਦ ਵਿਚ ਸੜਕਾਂ-ਚੌਰਾਹਿਆਂ ਵਿੱਚ ਮੁੱਕਦੀਆਂ ਦੇਖਦਿਆਂ, ਸਾਡੀ ਉੱਚ ਅਦਾਲਤ ਨੇ ਲੋਹ-ਟੋਪ ਪਾਉਣ ਨੂੰ ਜਦੋਂ ਜ਼ਰੂਰੀ ਕਰਾਰ ਦੇ ਦਿੱਤਾ ਹੈ ਤਾਂ ਸਾਡੇ ਅਗਾਂਹਵਧੂ, ਆਧੁਨਿਕ ਅਤੇ ਵਿਗਿਆਨਕ ਧਰਮ ਦੇ ਨਾਮਧਰੀਕ ਆਗੂ, ਮਹਿਜ ਵੋਟਾਂ ਦੀ ਖ਼ਾਤਿਰ, ਸਿੱਖ ਬੀਬੀਆਂ ਲਈ ਹੈਲਮਟ ਦੀ ਛੋਟ ਨੂੰ ਲੈ ਕੇ ਵਿਰੋਧ ਜਤਾਉਣ ਲਈ ਜਨਤਕ ਥਾਵਾਂ 'ਤੇ ਜਾ ਪਹੁੰਚੇ ਹਨ। ਬੀਬੀਆਂ ਦੇ ਮਾਮਲੇ ਵਿਚ ਸਭ ਤੋਂ ਵੱਧ ਕ੍ਰਾਂਤੀਕਾਰੀ ਧਰਮ, ਜਿੱਥੇ ਸਾਡੇ ਗੁਰੂ ਮਹਿਲਾਂ ਨੇ ਮਾਅਰਕੇ ਦੀ ਅਗਵਾਈ ਕਰ ਦਿਆਂ, ਨਵੇ ਪੰਥ ਤੇ ਪੰਧ ਉਲੀਕੇ, ਉੱਥੇ ਅੱਜ ਸਿੱਖ ਔਰਤਾਂ ਦੀ ਅਗਵਾਈ ਉਹ ਲੋਕ ਕਰ ਰਹੇ ਹਨ ਜਿਨ੍ਹਾਂ ਦੀ ਸੋਚ ਇੱਕੀਵੀਂ ਸਦੀ ਦੀ ਅਨੁਸਾਰੀ ਨਹੀਂ ਹੈ। ਹਰ ਦਸਤਾਰਧਾਰੀ ਵੀਰ ਤੇ ਭੈਣ ਨੂੰ ਇਸ ਤੋਂ ਛੋਟ ਹੈ ਪਰੰਤੂ ਚੁੰਨੀ, ਦੁਪੱਟਾ ਜਾਂ ਸਕਾਰਫ ਬੰਨ੍ਹ ਕੇ ਭੀੜ ਭੜੱਕਿਆਂ ਵਿਚ ਦੋ ਪਹੀਏ ਵਾਹਨ ਚਲਾਉਣੇ ਭਲਾ ਅਜੋਕੇ ਕਾਹਲਾਂ ਭਰੇ ਸਮਿਆਂ ਵਿਚ ਨਿਰੀ ਮੌਤ ਨੂੰ ਬੁਲਾਵਾ ਦੇਣ ਵਾਲੀ ਗੱਲ ਨਹੀਂ? ਇੰਵ, ਚੁੰਨੀਧਾਰੀ ਔਰਤਾਂ ਲਈ ਲੋਹ-ਟੋਪ ਦੀ ਛੋਟ ਮੰਗ ਕੇ ਅਸੀਂ ਬੀਬੀਆਂ ਦੀ ਸਲਾਮਤੀ ਨਹੀਂ ਲੋਚ ਰਹੇ ਸਗੋਂ ਉਨ੍ਹਾਂ ਨੂੰ ਮੌਤ ਦੇ ਜਬਾੜ੍ਹਿਆਂ 'ਚ ਧੱਕ ਰਹੇ ਹਾਂ। ਅਜੋਕੇ ਆਪੋਧਾਪੀ,ਕਾਹਲ, ਅਤੇ ਲੁੱਟ ਖਸੁੱਟ ਦੇ ਮਾਹੌਲ ਵਿਚ ਰਹਿਤ ਮਰਿਯਾਦਾ ਦਾ ਵਾਸਤਾ ਪਾਕੇ ਕਦੇ ਅਦਾਲਤਾਂ ਤੋਂ, ਕਦੇ ਸਰਕਾਰ ਤੋਂ ਅਤੇ ਕਦੇ ਰਾਜ-ਮੁਖੀ ਗਵਰਨਰ ਤੋਂ ਸਿੱਖ ਔਰਤਾਂ ਲਈ ਹੈਲਮਟ ਤੋਂ ਛੋਟ ਮੰਗਣੀ ਸਰਾਸਰ ਗ਼ਲਤ ਅਤੇ ਜੱਗ-ਹਸਾਈ ਦਾ ਸਬੱਬ ਹੈ।

'ਸਿੱਖ ਰਹਿਤ ਮਰਯਾਦਾ' ਸਭ ਲਈ ਬੇਹੱਦ ਮਹੱਤਵਪੂਰਨ, ਸਤਿਕਾਰਤ ਅਤੇ ਅਹਿਮ ਦਸਤਾਵੇਜ਼ ਹੈ ਜਿਸਨੂੰ ਲੰਮੇ ਅੰਤਰਾਲ ਵਿਚ ਸਾਡੇ ਆਦਰਯੋਗ ਗੁਣੀ-ਗਿਆਨੀਆਂ ਅਤੇ ਕਮਾਈ ਵਾਲੇ ਸਿਆਣਿਆਂ ਨੇ ਨਿਸਚਿਤ ਕੀਤਾ ਸੀ। ਗੁਰੂ ਪਾਤਿਸ਼ਾਹੀਆਂ ਦੀ ਢਾਈ ਸੌ ਸਾਲਾਂ ਦੀ ਲਾਸਾਨੀ ਘਾਲਣਾ, ਧਰਮ ਦੀ ਰਾਖੀ ਤੇ ਗੁਰਬਾਣੀ ਦੇ ਅਦਬ-ਅਦਾਬ ਅਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਕੁਝ ਜ਼ਰੂਰੀ ਰਹਿਤਾਂ ਅਤੇ ਕੁਰਹਿਤਾਂ ਸਵੀਕਾਰੀਆਂ ਗਈਆਂ ਤਾਂ ਜੋ ਗੁਰੂ ਦੇ ਪਿਆਰੇ ਕਦੇ ਵੀ ਨਿਵਾਣਾ 'ਚ ਨਾ ਡਿਗ ਸਕਣ। ਪਰ ਅੱਜ ਚਾਰ ਚੁਫੇਰੇ ਨਜ਼ਰ ਮਾਰ ਕੇ ਵੇਖ ਲਵੋ, ਪੰਜ ਕਕਾਰੀਏ ਵੀ ਸਾਰੇ ਇਨ੍ਹਾਂ ਅਲਾਮਤਾਂ ਤੋਂ ਨਹੀਂ ਬਚੇ ਹੋਏ। ਸਾਬਤ ਸੂਰਤ ਹੁੰਦਿਆਂ ਤਮਾਕੂ ਦਾ ਸੇਵਨ, ਦਾਰੂ ਦੀ ਖੁੱਲ੍ਹਮ ਖੁੱਲੀ ਵਰਤੋਂ, ਪਰਾਏ ਮਰਦਾਂ ਤੇ ਪਰਾਈ ਇਸਤਰੀ ਦਾ ਸੰਗ, ਕੁੱਠਾ ਤੇ ਹਲਾਲ ਸਭ ਦੀ ਵਰਤੋਂ ਸਿੱਖ ਪੰਥ ਵਿਚ ਵੀ ਪ੍ਰਚਲਿਤ ਹੈ। ਨਸ਼ਿਆਂ ਦੀ ਵੇਚ-ਵੱਟ ਅਤੇ ਸੇਵਨ ਵਿਚ ਸਿੱਖ ਕਿਸੇ ਦੀ ਨੂੰਹ ਧੀ ਤੋਂ ਘੱਟ ਨਹੀਂ।ਘਰੋਂ ਘਰੋਂ ਉੱਠਦੀਆਂ ਅਰਥੀਆਂ, ਜੇਲ੍ਹਾਂ ਦੀ ਸਜ਼ਾ, ਫੜੋ ਫੜਾਈ, ਡਾਕੇ, ਉਧਾਲੇ, ਬਲਾਤਕਾਰ, ਧੀਆਂ ਮਾਰਨ ਤੇ ਕੁੱਖਾਂ ਕਤਲ ਕਰਾਉਣ ਵਿਚ ਕਥਿਤ ਸਿੱਖ ਅਖਵਾਉਣ ਵਾਲੇ ਵੀ ਕਿਸੇ ਨਾਲੋਂ ਘੱਟ ਨਹੀਂ ਹਨ। ਇਸ ਪ੍ਰਥਾਇ ਤਾਂ ਕਦੇ ਆਵਾਜ਼ ਨਹੀਂ ਚੁੱਕੀ ਸਾਡੇ ਘੜੰਮ ਚੌਧਰੀਆਂ ਨੇ! ਕਦੇ ਇਨ੍ਹਾਂ ਵਿਰੁੱਧ ਲਾਮਵੰਦ ਨਹੀਂ ਕੀਤਾ ਅਵਾਮ ਨੂੰ ਤੇ ਗੱਲ ਫਿਰ ਮੁੜ ਘਿੜ ਕੇ ਲੋਹ-ਟੋਪ 'ਤੇ ਹੀ ਆ ਗਈ ਹੈ ਜਿਹੜਾ ਕੇਵਲ ਅਤੇ ਕੇਵਲ ਸਾਡੀ ਸੁਰੱਖਿਆ ਨਾਲ ਜੁੜਿਆ ਮੁੱਦਾ ਹੈ।

ਲੰਡਨ ਤੋਂ ਹੁਣੇ ਹੁਣੇ ਖ਼ਬਰ ਆਈ ਹੈ ਕਿ ਕੋਈ ਦਲਵਿੰਦਰ ਸਿੰਘ ਬੱਸੀ ਨਾਂ ਦਾ ਸਿੰਘ ਨਸ਼ਾ-ਤਸਕਰੀ ਵਿਚ ਫੜਿਆ ਗਿਆ ਸੀ ਜਿਸਨੂੰ ਅੰਗਰੇਜ਼ ਅਦਾਲਤ ਨੇ ਤੇਰਾਂ

ਸਾਲ ਦੀ ਸਖ਼ਤ ਸਜ਼ਾ ਤੇ ਸਾਢੇ ਛੇ ਕਰੋੜ ਪੌਂਡ ਜੁਰਮਾਨਾ ਕੀਤਾ ਹੈ। ਅਮਰੀਕਾ ਤੇ ਕੈਨੇਡਾ ਦੀਆਂ ਸਰਹੱਦਾਂ 'ਤੇ ਸਾਡੇ ਸਿੱਖ ਭਰਾਵਾਂ ਦੀ ਹੋ ਰਹੀ ਬਦਨਾਮੀ ਕਿਸੇ ਤੋਂ ਲੁਕੀ ਛਿਪੀ ਨਹੀਂ ਹੈ। ਕੀ ਇਹ ਰਹਿਤ ਮਰਯਾਦਾ ਨੂੰ ਮੰਨ ਕੇ ਚੱਲ ਰਹੇ ਹਨ ਜਾਂ ਫਿਰ ਪੈਸਾ ਕਮਾਉਣ ਲਈ ਦੂਜਿਆਂ ਨੂੰ ਮੌਤ ਵੰਡ ਰਹੇ ਹਨ? ਜਿਨ੍ਹਾਂ ਰਹਿਬਰਾਂ ਨੇ ਹਮੇਸ਼ਾ 'ਅੰਮ੍ਰਿਤ' ਦਾ ਵਾਪਾਰ ਕਰਨ ਦੀ ਨਸੀਹਤ ਦਿੱਤੀ ਸੀ, ਉਨ੍ਹਾਂ ਦੀ ਸਿੱਖਿਆ 'ਤੇ ਅਸੀਂ ਕਿੰਨਾ ਕੁ ਅਮਲ ਕਰ ਰਹੇ ਹਾਂ? ਅੱਜ ਕਿਸਾਨ ਵੀ ਬੇਹਾਲ ਹੈ ਤੇ ਨੌਜਵਾਨ ਵੀ ਕਿਉਂਕਿ ਪਿਛਲੇ ਦਸ ਸਾਲਾਂ ਵਿਚ ਜਿੰਨਾ ਪੰਜਾਬ ਦਾ ਨੁਕਸਾਨ ਕੀਤਾ ਗਿਆ ਹੈ ਉਸਦੀ ਸਜ਼ਾ ਸਾਨੂੰ ਦਹਾਕਿਆਂ ਤੱਕ ਭੋਗਣੀ ਪੈਣੀ ਹੈ ਕਿਉਂਕਿ ਦੂਰ ਅੰਦੇਸ਼ੀ ਦੀ ਘਾਟ, ਸਮਾਂ ਬੱਧ ਨੀਤੀਆਂ ਦੀ ਕਮੀ, ਭਾਈ ਭਤੀਜਾਵਾਦ ਦੇ ਹੜ੍ਹ, ਰਿਸ਼ਵਤ ਦੇ ਸ਼ਰੇਆਮ ਵਰਤਾਰੇ ਤੇ ਭ੍ਰਿਸ਼ਟਾਚਾਰੀ ਰੁਚੀਆਂ ਸਰਬਾਂਗੀ ਹੋਂਦ ਕਰਕੇ ਪੰਜਾਬੀ ਗੱਭਰੂ ਪੜ੍ਹ ਲਿਖ ਕੇ ਵੀ ਨੌਕਰੀਆਂ ਨਾ ਪ੍ਰਾਪਤ ਕਰ ਸਕੇ। ਅਣਗੌਲੇ ਰਹੇ ਅਜਿਹੇ ਆਲਮ ਵਿਚ ਅੰਦਰਲੇ ਤੇ ਬਾਹਰਲੇ ਵੈਰੀਆਂ ਨੇ ਸਾਡੇ ਭੋਲੇ ਭਾਲੇ ਬੱਚਿਆਂ ਨੂੰ ਅਜਿਹੇ ਮੱਕੜ-ਜਾਲ ਵਿਚ ਫਸਾ ਲਿਆ ਜਿੱਥੋਂ ਨਿਕਲ ਸਕਣਾ ਸੰਭਵ ਹੀ ਨਾ ਰਿਹਾ। ਕਾਸ਼! ਕਿ ਲੰਘੀਆਂ ਸ਼ਤਾਬਦੀਆਂ ਮੌਕੇ ਗੱਜ ਵੱਜ ਕੇ ਰਹਿਤ ਮਰਯਾਦਾ ਦਾ ਪ੍ਰਚਾਰ ਕੀਤਾ ਗਿਆ ਹੁੰਦਾ ਤਾਂ ਹਾਲਾਤ ਅੱਜ ਵਰਗੇ ਕਦੇ ਵੀ ਧਮਾਕਾਖੇਜ਼ ਨਾ ਬਣਦੇ।

ਗੈਂਗਸਟਰਾਂ ਦੀ ਨਵੀਂ ਪੈਦਾਇਸ਼ ਪੰਜਾਬ ਦੇ ਮੱਥੇ 'ਤੇ ਇਕ ਹੋਰ ਬਦਨੁਮਾ ਧੱਬਾ ਹੈ ਜਿਹੜੇ ਵਿਭਚਾਰੀ, ਦੁਰਾਚਾਰੀ, ਨਸ਼ੇੜੀ, ਡਾਕੂ, ਕਾਤਲ ਅਤੇ ਭ੍ਰਿਸ਼ਟਾਚਾਰੀ ਬਣ ਚੁੱਕੇ ਹਨ। ਏਡਜ਼-ਪੀੜਤਾਂ ਦੀ ਆਈ ਨਵੀਂ ਰਿਪੋਰਟ ਚੌਂਕਾ ਦੇਣ ਵਾਲੀ ਹੈ। ਖ਼ਾਲਸਾ ਤ੍ਰੈ-ਸ਼ਤਾਬਦੀ ਦੇ ਸਮਾਪਨ-ਸਮਾਰੋਹ ਮੌਕੇ ਸ੍ਰੀ ਕੇਸਗੜ੍ਹ ਦੇ ਪਾਕੀਜ਼ ਸਥਾਨ 'ਤੇ ਖੜ੍ਹ ਕੇ ਦਾਸਰੀ ਨੇ ਲਲਕਾਰ ਕੇ ਆਖਿਆ ਸੀ ਕਿ ਅਸੀਂ ਇਸ ਮਹਾਨ ਸ਼ਤਾਬਦੀ ਮੌਕੇ ਘੱਟੋ ਘੱਟ ਪਰ ਪੁਰਖ ਤੇ ਪਰ ਨਾਰੀ ਤੋਂ ਪ੍ਰਹੇਜ਼ ਦੇ ਗੁਰ-ਸੰਦੇਸ਼ ਨੂੰ ਸਾਰੇ ਸੰਸਾਰ ਤੱਕ ਪਹੁੰਚਾਇਆ ਹੁੰਦਾ ਤਾਂ ਤ੍ਰੈ-ਸ਼ਤਾਬਦੀ ਦੀ ਸਾਰਥਕਤਾ ਪੁਸ਼ਟ ਹੋ ਸਕਦੀ ਸੀ ਪਰੰਤੂ ਸਾਨੂੰ ਰਹਿਤ ਮਰਯਾਦਾ ਵਿਚਲੇ ਇਸ ਅਤਿ ਮਹੱਤਵਪੂਰਨ ਪਹਿਲੂ ਦਾ ਤਾਂ ਕਦੇ ਧਿਆਨ ਨਹੀਂ ਆਇਆ ਅਤੇ ਦਿਲਪ੍ਰੀਤ ਸਿੰਘ ਵਰਗੇ ਗੈਂਗਸਟਰ ਵੀ ਦੋ ਦੋ ਭੈਣਾਂ ਰੱਖਕੇ ਸ਼ਰੇਆਮ ਮੌਜਾਂ ਲੁੱਟ ਰਹੇ ਹਨ। ਲਿਵ-ਇਨ ਰਿਲੇਸ਼ਨਸ਼ਿਪ ਦੀ ਪ੍ਰਵਾਨਗੀ ਸੁਪਰੀਮ ਕੋਰਟ ਵਲੋਂ ਹੋਵੇਗੀ ਪਰੰਤੂ ਸਾਡੀ ਰਹਿਤ ਮਰਯਾਦਾ ਵਿਚ ਹਰਗਿਜ਼ ਵੀ ਅਜਿਹੀ ਇਜਾਜ਼ਤ ਨਹੀਂ ਹੈ।

ਜਿਨ੍ਹਾਂ ਪਾਤਸ਼ਾਹਾਂ ਦੇ ਘੋੜੇ ਵੀ ਤਮਾਕੂ ਦੇ ਖੇਤਾਂ ਵਿਚੋਂ ਦੀ ਨਹੀਂ ਲੰਘੇ, ਉਨ੍ਹਾਂ ਦੇ ਸੇਵਕ ਅੱਜ ਤਮਾਕੂ-ਉਤਪਾਦਾਂ ਦੇ ਸੇਵਕ ਬਣ ਚੁੱਕੇ ਹਨ। ਐਨੀਆਂ ਮੌਤਾਂ ਬੀਮਾਰੀ ਨਾਲ ਨਹੀਂ ਹੋ ਰਹੀਆਂ ਜਿੰਨੀਆਂ ਨਸ਼ਿਆਂ ਕਰਕੇ ਹੋ ਰਹੀਆਂ ਹਨ। ਸ਼ਰਾਬ ਸਿੱਖ ਸਭਿਆਚਾਰ ਦਾ ਅਨਿੱਖੜ ਅੰਗ ਬਣ ਗਈ ਹੈ ਜਿਹਨੇ ਸਿੱਖ ਸਮਾਜ ਨੂੰ ਮਲੀਆਮੇਟ ਕਰਕੇ ਰੱਖ ਦਿੱਤਾ ਹੈ। ਪਰੰਤੂ ਦਿਮਾਗੀ ਸੱਟ ਤੋਂ ਬਚਾਉਣ ਵਾਲੀ ਲੋਹ ਟੋਪ ਦਾ ਵਿਰੋਧ ਕਰਨ ਵਾਲਿਆਂ ਕੋਲ ਦੂਰ ਅੰਦੇਸ਼ੀ ਦੀ ਘਾਟ ਹੈ। ਕਿੰਨੀਆਂ ਮੌਤਾਂ ਇਸ ਦੀ ਅਣਹੋਂਦ ਕਰਕੇ ਪੂਰੇ ਦੇਸ਼ ਵਿਚ ਹੋ ਰਹੀਆਂ ਹਨ, ਆਪਾਂ ਸਾਰੇ ਜਾਣਦੇ ਹਾਂ। ਬਹੁਤ ਵਾਰ ਪੁਲੀਸ ਦੇ ਡਰੋਂ ਹੀ ਅਸੀਂ ਹੈਲਮਟ ਪਾਉਂਦੇ ਹਾਂ, ਉਵੇਂ ਇਸ ਦੀ ਮਹੱਤਤਾ ਨਹੀਂ ਸਮਝਦੇ। ਕੁਝ ਸਮਾਂ ਪਹਿਲਾਂ, ਪਟਿਆਲੇ ਦਾ ਇਕ ਵਿਅਕਤੀ ਅੰਬਾਲੇ ਆਪਦੇ ਸਹੁਰਿਆਂ ਨੂੰ ਬੇਟੇ ਦੇ ਵਿਆਹ ਦਾ ਕਾਰਡ ਦੇਣ ਗਿਆ। ਨਾਲ ਉਸਦੀ ਪਤਨੀ ਤੇ ਵੱਡੇ ਮੁੰਡੇ ਦਾ ਲੜਕਾ ਭਾਵ ਪੋਤਰਾ ਵੀ ਸਕੂਟਰ ਦੇ ਅੱਗੇ ਖੜ੍ਹਾ ਸੀ। ਰਾਜਪੁਰੇ ਤੋਂ ਪਹਿਲਾਂ ਹੀ ਨਾਕੇ 'ਤੇ ਪੁਲੀਸ ਮੁਲਾਜ਼ਮਾਂ ਨੂੰ ਦੇਖਦਿਆਂ ਉਸਨੇ ਪਤਨੀ ਨੂੰ ਫੜਾਈ ਹੈਲਮਟ ਪਾਉਣ ਲਈ ਕਿਹਾ ਜਿਹੜੀ ਕਿ ਉਸਨੇ ਉਲਟੀ ਪਾ ਦਿੱਤੀ ਜਾਂ ਕਾਹਲ ਵਿਚ ਪੈ ਗਈ। ਹੋਇਆ ਇਹ ਕਿ ਬੰਦੇ ਨੂੰ ਦਿਸਣਾ ਬੰਦ ਹੋ ਗਿਆ ਤੇ ਅੱਗਿਓਂ ਆ ਰਹੇ ਟਰੱਕ ਨੇ ਸਾਰੇ ਹੀ ਟੱਬਰ ਨੂੰ ਕੁਚਲ ਦਿੱਤਾ। ਸੋ, ਬਚਾਓ ਵਾਲੀ ਲੋਹ ਟੋਪ ਉਨ੍ਹਾਂ ਦੀ ਮੌਤ ਦਾ ਬਹਾਨਾ ਬਣ ਗਈ। ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਲੋਹ-ਟੋਪ ਪਹਿਨਣ ਲਈ ਹੈ ਦਿਖਾਵੇ ਜਾਂ ਪੁਲੀਸ ਤੋਂ ਬਚਾਅ ਲਈ ਨਹੀਂ।

ਨਿਹਾਇਤ ਅਫ਼ਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਸਾਡੇ ਵਧੇਰੇ ਧਾਰਮਿਕ ਨੇਤਾ ਅੱਜ ਵੀ ਸੌੜੀ ਸੋਚ ਅਤੇ ਪੁਰਾਤਨ ਵਿਚਾਰਾਂ ਦੇ ਧਾਰਨੀ ਹਨ। ਇਨ੍ਹਾਂ ਦੀ ਬਦੌਲਤ ਸਿੱਖੀ ਦਾ ਪਾਸਾਰ ਨਹੀਂ ਹੋ ਰਿਹਾ ਸਗੋਂ ਸੁੰਗੜ ਰਹੀ ਹੈ। ਕਿਥੇ ਬਾਬਾ ਨਾਨਕ ਦਾ ਘਰ ਪੂਰੇ ਸੰਸਾਰ ਵਿਚ ਵਿਆਪਤ ਸੀ ਜਿਸ ਵਿੱਚ ਬਿਦਰ, ਜਗਨ ਨਾਥ ਪੁਰੀ, ਹਸਤਨਾਪੁਰ

ਅਤੇ ਲਾਹੌਰ ਆਦਿ ਦੁਰੇਡਿਆਂ ਇਲਾਕਿਆਂ ਤੋਂ ਪੰਜ ਪਿਆਰਿਆਂ ਦੀ ਚੋਣ ਹੋਈ ਤੇ ਕਿੱਥੇ ਅੱਜ ਹੌਲੀ ਹੌਲੀ ਛਾਂਟੀ ਕਰਦਿਆਂ ਕੇਵਲ ਕੁਝ ਪੰਜ ਕਕਾਰੀਏ ਹੀ ਸਿੱਖ ਸੰਸਾਰ ਵਿਚ ਬਾਕੀ ਬਚੇ ਹਨ। ਸਾਡੇ ਜ਼ਿੰਮੇਵਾਰ ਧਾਰਮਿਕ ਆਗੂਆਂ ਦੀ ਬਦਨੀਅਤੀ ਤੇ ਸੌੜੇਪਨ ਕਰਕੇ ਅੱਜ ਸਿੱਖੀ ਨੂੰ ਖੋਰਾ ਲੱਗਾ ਹੋਇਆ ਹੈ। ਰੋਲ ਮਾਡਲ ਹੀ ਗਲਤ ਹਨ, ਪੰਜਾਬੀ ਗੱਭਰੂਆਂ ਤੇ ਮੁਟਿਆਰਾਂ ਦਾ ਗਲਤ ਦਿਸ਼ਾਵਾਂ ਵੱਲ ਭਟਕ ਜਾਣਾ ਸੁਭਾਵਿਕ ਹੈ। ਰਾਮ ਰਹੀਮ ਦਾ ਕੇਸ ਇਸ ਦੀ ਇਕ ਪ੍ਰਤੱਖ ਮਿਸਾਲ ਹੈ ਜਿਸਨੂੰ ਸ੍ਰੀ ਅਕਾਲ ਤਖਤ ਸਾਹਿਬ ਦਾ ਨਾਂ ਵਰਤਦਿਆਂ ਦੋਸ਼-ਮੁਕਤ ਕਰ ਦਿੱਤਾ ਗਿਆ ਜਦੋਂ ਕਿ ਕਾਨੂੰਨ ਨੇ ਉਸਨੂੰ ਸਲਾਖਾਂ ਪਿੱਛੇ ਡੱਕ ਦਿੱਤਾ ਹੈ। ਇਵੇਂ ਹੀ 'ਨਾਨਕ ਸ਼ਾਹ ਫਕੀਰ' ਫ਼ਿਲਮ ਨੂੰ ਪਾਸ ਅਤੇ ਪ੍ਰਸ਼ੰਸਾ ਕਰਕੇ ਪੱਤਰ ਜਾਰੀ ਕਰਨ ਵਾਲੇ ਸਾਡੇ ਆਗੂ ਮੁੜ ਕੇ ਆਪਣੇ ਦਫ਼ਤਰ ਬੰਦ ਕਰਕੇ ਵਿਰੋਧ ਪ੍ਰਦਰਸ਼ਨਾਂ ਵਿਚ ਸ਼ਾਮਲ ਹੁੰਦੇ ਰਹੇ। ਕੁਰਸੀਆਂ ਦੀ ਸਲਾਮਤੀ ਲਈ ਜਿੰਨਾ ਨੁਕਸਾਨ ਸਿੱਖੀ ਅਤੇ ਸਿੱਖ ਕੌਮ ਦਾ ਸਾਡੇ ਉੱਚ ਧਾਰਮਿਕ ਅਦਾਰਿਆਂ ਦੇ ਆਗੂਆਂ ਨੇ ਕੀਤਾ ਹੈ, ਉਸ ਦੀ ਭਰਪਾਈ ਹੋਣੀ ਸੰਭਵ ਨਹੀਂ ਹੈ।

ਜੀਵਨ ਹੈ ਤਾਂ ਸਭ ਕੁਝ ਹੈ। ਜਾਨ ਹੈ ਤਾਂ ਜਹਾਨ ਹੈ। ਧਰਮ ਕਰਮ, ਰਹਿਤ ਮਰਯਾਦਾ, ਆਦਰਸ਼, ਅਸੂਲ, ਨਿੱਤਨੇਮ, ਫ਼ਲਸਫ਼ਾ ਅਤੇ ਵਿਚਾਰ ਧਾਰਾਵਾਂ ਜ਼ਿੰਦਗੀ ਦੇ ਹਮਸਾਏ ਹਨ, ਮੌਤ ਦੇ ਨਹੀਂ। ਹੋਛੀ ਰਾਜਨੀਤੀ ਕਰਕੇ ਵੋਟਾਂ ਦਾ ਜੁਗਾੜ ਕਰਨ ਵਾਲਿਓ ਸਾਰਥਕ ਤੇ ਉਸਾਰੂ ਕੰਮਾਂ ਨਾਲ ਅਵਾਮ ਦਾ ਦਿਲ ਜਿੱਤੋ। ਦੂਸ਼ਿਤ ਪਾਣੀ, ਮਿੱਟੀ, ਹਵਾ ਅਤੇ ਮਿਲਾਵਟੀ ਖਾਧ ਪਦਾਰਥਾਂ ਕਰਕੇ ਜੀਵਨ ਦੀ ਡੋਰ ਤਾਂ ਪਹਿਲਾਂ ਹੀ ਅਧਵਾਟਿਓਂ ਟੁੱਟਦੀ ਜਾ ਰਹੀ ਹੈ, ਉਪਰੋਂ ਹਾਦਸਿਆਂ ਦਾ ਕਹਿਰ ਇਸ ਵਿਚ ਹੋਰ ਵਾਧਾ ਕਰਦਾ ਜਾ ਰਿਹਾ ਹੈ। ਆਓ! ਪ੍ਰੱਤਖ ਸੱਚਾਈ ਦਾ ਸਾਹਮਣਾ ਕਰਦਿਆਂ ਕਾਨੂੰਨ ਦਾ ਸਤਿਕਾਰ ਕਰੀਏ ਅਤੇ ਲੋਹ ਟੋਪ ਨੂੰ 'ਸੁਰੱਖਿਆ ਕਵਚ' ਸਵੀਕਾਰਦਿਆਂ ਇਸਨੂੰ ਅਪਣਾਉਣ ਲਈ ਘੁੱਚਰਾਂ ਨਾ ਡਾਹੀਏ। ਆਪਣੇ ਸਮਿਆਂ ਵਿਚ, ਸਾਡੇ ਪਾਤਿਸ਼ਾਹਾਂ ਨੇ ਵੀ ਆਪਣੇ ਬਚਾਓ ਲਈ ਸੰਜੋਆਂ ਪਹਿਨੀਆਂ ਸਨ ਅਤੇ ਆਪਦੀ ਸੁਰੱਖਿਆ ਖ਼ਾਤਿਰ ਹਰ ਤਰਾਂ ਦੀ ਚਾਰਾਗੋਈ ਕੀਤੀ ਸੀ। ਪਰਮਾਤਮਾ ਵਲੋਂ ਬਖ਼ਸ਼ੀ ਇਸ ਜ਼ਿੰਦਗੀ ਦਾ ਬਚਾਓ ਤੇ ਸਤਿਕਾਰ ਲਾਜ਼ਮੀ ਹੈ।

—0—

***ਸਫਾ 37 ਦਾ ਬਾਕੀ***

ਵੱਡੀ ਰਕਮ ਮੰਗ ਲਈ ਜਾਂਦੀ ਹੈ। ਕਈ ਵਾਰ ਸਮੱਸਿਆ ਦਾ ਹੱਲ ਕੁਦਰਤੀ ਤੌਰ 'ਤੇ ਨਿੱਕਲ ਆਉਂਦਾ ਹੈ ਪਰ ਇਸਦਾ ਸਿਹਰਾ ਵੀ ਇਹ ਲੋਕ ਆਪਣੇ ਸਿਰ ਲੈਂਦੇ ਹਨ ਅਤੇ ਗ੍ਰਾਹਕਾਂ ਕੋਲੋ ਹੋਰ ਰਕਮ ਦੀ ਮੰਗ ਕਰਨ ਲੱਗਦੇ ਹਨ। ਆਮ ਤੌਰ 'ਤੇ ਇਹ ਲੋਕ ਪੈਸੇ ਠੱਗ ਕੇ ਫੋਨ ਬੰਦ ਕਰ ਲੈਂਦੇ ਹਨ ਜਾਂ ਆਪਣੇ ਟਿਕਾਣੇ ਬਦਲ ਲੈਂਦੇ ਹਨ।

ਦੁਖਾਂਤ ਇਹ ਹੈ ਕਿ ਇਹਨਾਂ ਤਾਂਤਰਿਕਾਂ ਦੇ ਗਲਤ ਕਾਰਨਾਮੇ ਸਾਹਮਣੇ ਆਉਣ ਦੇ ਬਾਵਜੂਦ ਵੀ ਬਹੁਤੇ ਲੋਕ ਇਹਨਾਂ ਦੇ ਜਾਲ ਤੋਂ ਮੁਕਤ ਨਹੀਂ ਹੋ ਰਹੇ ਬਲਕਿ ਤਾਂਤਰਿਕਾਂ ਦਾ ਇਹ ਕਾਰੋਬਾਰ ਵੱਧਦਾ ਹੀ ਜਾ ਰਿਹਾ ਹੈ। ਲੋਕ ਆਪਣੀਆਂ ਪਰਿਵਾਰਕ ਸਮੱਸਿਆਵਾਂ ਦੇ ਨਾਲ-ਨਾਲ ਸਰੀਰਕ ਸਮੱਸਿਆਵਾਂ ਦਾ ਹੱਲ ਵੀ ਡਾਕਟਰਾਂ ਦੀ ਬਜਾਇ ਢੌਂਗੀ ਬਾਬਿਆਂ ਕੋਲੋਂ ਤਲਾਸ਼ਦੇ ਹਨ। ਇਹਨਾਂ ਠੱਗ ਤਾਂਤਰਿਕਾਂ ਦੀਆਂ ਸ਼ਿਕਾਰ ਜ਼ਿਆਦਾਤਰ ਔਰਤਾਂ ਹੋ ਰਹੀਆਂ ਹਨ ਅਤੇ ਔਰਤਾਂ ਰਾਹੀਂ ਪੁਰਸ਼ ਵੀ ਇਹਨਾਂ ਦਾ ਸ਼ਿਕਾਰ ਹੋਣ ਤੋਂ ਨਹੀਂ ਬੱਚਦੇ। ਵਿਡੰਮਨਾ ਇਹ ਵੀ ਹੈ ਕਿ ਵਿਗਿਆਨਕ ਸਾਧਨਾਂ ਨੂੰ ਵੀ ਅੰਧ-ਵਿਸ਼ਵਾਸ ਫੈਲਾਉਣ ਲਈ ਵਰਤਿਆ ਜਾ ਰਿਹਾ ਹੈ ਜਦਕਿ ਵਿਗਿਆਨਕ ਸੋਚ ਇਹਨਾਂ ਤੋਂ ਕੋਹਾਂ ਦੂਰ ਹੈ। ਅਜੋਕੇ ਸਮੇਂ ਦੀਆਂ ਸਰਕਾਰਾਂ ਵੀ ਇਸ ਸੰਬੰਧੀ ਚੁੱਪ ਧਾਰੀ ਬੈਠੀਆਂ ਹਨ। ਇਸੇ ਅਣਦੇਖੀ ਅਤੇ ਅਵੇਸਲੀ ਅਵਸਥਾ ਕਾਰਨ ਅੰਧ-ਵਿਸ਼ਵਾਸ ਫੈਲਾਉਣ ਵਾਲਿਆਂ ਦਾ ਵੱਡਾ ਨੈੱਟਵਰਕ ਇੰਟਰਨੈੱਟ ਉਪਰ ਛਾਇਆ ਹੋਇਆ ਹੈ। ਸਮਾਜ ਨੂੰ ਵਿਗਿਆਨਕ ਲੀਹਾਂ 'ਤੇ ਤੋਰਨ ਲਈ, ਦੇਸ਼ ਦੀ ਉਨਤੀ ਲਈ, ਸੁਚੱਜੇ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਲਈ ਅੰਧਵਿਸ਼ਵਾਸਾਂ ਦੇ ਇਸ ਕੋਹੜ ਤੋਂ ਨਿਜ਼ਾਤ ਪਾਉਣਾ ਬੇਹੱਦ ਜ਼ਰੂਰੀ ਹੈ। ਇਸ ਵਾਸਤੇ ਸਰਕਾਰ, ਮੀਡੀਆ, ਸਮਾਜਸੇਵੀ ਸੰਸਥਾਵਾਂ, ਚਿੰਤਕ ਵਰਗ ਉਸਾਰੂ ਭੂਮਿਕਾ ਨਿਭਾ ਸਕਦੇ ਹਨ। ਜਾਗਰੂਕਤਾ ਲਈ ਕੈਂਪਾਂ ਦਾ ਆਯੋਜਨ, ਹਰ ਪਿੰਡ ਅਤੇ ਹਰ ਸ਼ਹਿਰ ਵਿਚ ਵਿਗਿਆਨਕ ਸੁਨੇਹਾ-ਭਰਪੂਰ ਨਾਟਕਾਂ ਦਾ ਮੰਚਨ, ਸਕੂਲਾਂ-ਕਾਲਜਾਂ ਵਿਚ ਵਿਸ਼ੇਸ਼ ਪ੍ਰੋਗਰਾਮਾਂ ਦਾ ਆਯੋਜਨ ਆਦਿ ਕਰਵਾਉਣ ਨਾਲ ਹਾਂ-ਪੱਖੀ ਨਤੀਜੇ ਆਉਣ ਦੀ ਆਸ ਕੀਤੀ ਜਾ ਸਕਦੀ ਹੈ। ਇਹ ਯਤਨ ਨਿਰੰਤਰ ਹੋਣੇ ਚਾਹੀਦੇ ਹਨ।

—0—

# ਮੇਰਾ ਦੇਸ਼

ਅੰਮ੍ਰਿਤ ਕੌਰ ਕੰਬੋਜ
9815667994

ਮੈਂ ਸੋਚਿਆ,

ਮੈਂ ਗੁਰੂਆਂ, ਪੀਰਾਂ, ਪੈਗੰਬਰਾਂ, ਸੂਫੀਆਂ ਤੇ ਸ਼ਹੀਦਾਂ ਦੇ ਦੇਸ਼ ਦੀ ਜਾਈ ਹਾਂ। ਮੈਨੂੰ ਮਾਣ ਹੈ, ਆਪਣੇ ਮਹਾਨ ਦੇਸ਼ ਤੇ ਆਪਣੀ ਮਾਂ ਧਰਤੀ ਤੇ ਜਿਸ ਨੇ ਏਨੇ ਮਹਾਨ ਸਪੂਤ ਪੈਦਾ ਕੀਤੇ। ਮੈਂ ਇਸ ਪਵਿੱਤਰ ਧਰਤੀ, ਆਪਣੇ ਮਹਾਨ ਵਤਨ, ਪੂਜਨੀਕ ਮਹਾਨ ਹਸਤੀਆਂ ਤੇ ਕੁਰਬਾਨੀ ਦੇ ਪਰਵਾਨਿਆਂ ਦੀਆਂ ਪੈੜਾਂ ਤੇ ਚੱਲ ਕੇ ਆਪਣਾ ਫਰਜ਼ ਨਿਭਾਉਣ ਦੀ ਕੋਸ਼ਿਸ਼ ਕਰਾਂਗੀ।

ਪਰ, ਇਸ ਮਹਾਨ ਤੇ ਯੋਧੇ ਪੈਦਾ ਕਰਨ ਵਾਲੀ ਧਰਤੀ ਤੇ ਰੱਬ ਦੇ ਭੇਜੇ ਕੁਦਰਤ ਦੇ ਪਿਆਰਿਆਂ, ਨੀਚੋਂ ਊਚ ਕਰਨ ਵਾਲੇ ਪੈਗੰਬਰਾਂ ਦੇ ਦੇਸ਼ ਨੂੰ ਕਿਸੇ ਨੇ ਨਜ਼ਰ ਲਾ ਦਿੱਤੀ (ਲੱਗੀ ਨਜ਼ਰ ਪੰਜਾਬ ਨੂੰ) ਹਰ ਵਿਹੜੇ ਵਿੱਚ ਨਸ਼ੇ ਖਿਲਾਰ ਦਿੱਤੇ, ਜੁਆਨੀਆਂ ਤਬਾਹ ਕਰ ਦਿੱਤੀਆਂ। ਪੰਜਾਬ ਦੇ ਵਿਹੜੇ ਵਿੱਚ ਸੇਹ ਦਾ ਤੱਕਲਾ ਗੱਡ ਦਿੱਤਾ।

ਨਸ਼ਿਆਂ ਨੇ ਪਿਓ-ਧੀ, ਭੈਣ-ਭਰਾ, ਆਂਢੀ-ਗੁਆਂਢੀ, ਬਚਪਨ-ਜੁਆਨੀ ਤੇ ਬੁਢੇਪੇ ਨੂੰ ਬਲਾਤਕਾਰੀ ਦਰਿਆ ਵਿੱਚ ਡੋਬ ਕੇ ਮਾਰਨ ਲਈ ਮਜਬੂਰ ਕਰ ਦਿੱਤਾ। ਸਮਾਜਕ, ਆਰਥਕ ਤੇ ਧਾਰਮਿਕ ਜ਼ਿੰਦਗੀ ਰੋਲ ਕੇ ਰੱਖ ਦਿੱਤੀ।

ਏਥੇ ਹੀ ਬੱਸ ਨਹੀਂ ਧੀਆਂ ਨੂੰ ਕੁੱਖਾਂ ਵਿੱਚ ਮਾਰ ਕੇ ਰੱਬ ਨਾਲ ਵੀ ਬਰਾਬਰੀ ਕਰਕੇ ਵੀ ਸ਼ਰਮ ਸਾਰ ਨ ਹੋਇਆ, ਸਗੋਂ ਇਸ ਵਿੱਚ ਵੀ ਆਪਣਾ ਇੱਜ਼ਤ ਮਾਨ ਸਮਝਿਆ।

ਕਿੱਥੇ ਬਖਸ਼ੇ ਜਾਵਾਂਗੇ ਅਸੀਂ !

ਸਰਕਾਰਾਂ ਕੁੱਝ ਚੰਗਾ ਕਰਨ ਦੀ ਥਾਂ ਆਪ ਸਭ ਮਾੜਾ ਕਰਵਾ ਰਹੀਆਂ ਹਨ। ਪੁਲਿਸ ਨੂੰ ਸ਼ਹਿ ਦੇ ਕੇ ਬੇ-ਕਸੂਰਾਂ ਨੂੰ ਕੁਟਾਉਣਾ, ਨਸ਼ਿਆਂ ਦੀ ਤਸਕਰੀ ਵਿੱਚ ਵੱਡੇ ਵੱਡੇ ਲੀਡਰ ਹਿੱਸੇਦਾਰ। ਸਕੂਲਾਂ, ਕਾਲਜਾਂ ਵਿੱਚ ਨਸ਼ੇ ਕਿਵੇਂ ਪਹੁੰਚਦੇ ਹਨ? ਕੁੜੀਆਂ ਨਸ਼ੇ ਵੰਡਦੀਆਂ। ਸਰਕਾਰਾਂ ਨੂੰ ਸਭ ਪਤਾ ਹੈ, ਸਭ ਦਿਸ ਰਿਹਾ ਹੈ। ਦੇਸ਼ ਨੂੰ ਉੱਚਾ ਚੁੱਕਣ ਦੇ ਦਾਹਵੇ ਕਰਕੇ ਦੇਸ਼ ਨੂੰ ਮਿੱਟੀ ਵਿੱਚ ਮਿਲਾਉਣ ਵਾਲੇ ਆਪਣੇ ਆਪ ਤੇ ਫਖਰ ਮਹਿਸੂਸ ਕਰਦੇ ਹਨ।

ਮੂਰਥਲ ਵਰਗੀਆਂ ਵਾਰਦਾਤਾਂ ਸਾਡੇ ਮੂੰਹ ਤੇ ਕਾਲਖਾਂ ਮਲਦੀਆਂ ਹਨ। ਗੁਰਮਿਹਰ ਵਰਗੀਆਂ ਸ਼ਹੀਦਾਂ ਦੀਆਂ ਬੇਟੀਆਂ ਨੂੰ ਬਲਾਤਕਾਰ ਦੀਆਂ ਧਮਕੀਆਂ ਸਾਨੂੰ ਜ਼ਮੀਨ ਵਿੱਚ ਗੱਡਦੀਆਂ ਹਨ। ਕਿੱਥੇ ਖੜੇ ਹਾਂ ਅਸੀਂ ? ਕਿਹੜੀ-ਕਿਹੜੀ ਗੱਲ ਲਿਖੀ ਜਾਵੇ। ਸਾਨੂੰ ਸ਼ਰਮਸਾਰ ਕਰਨ ਵਾਲੀਆਂ ਕਰਤੂਤਾਂ ਦੇ ਢੇਰ ਲੱਗੇ ਪਏ ਹਨ, ਫਰੋਲੋ ਤਾਂ ਕਦੇ ਨਹੀਂ ਮੁੱਕਣੇ।

ਉੱਚੀ ਜ਼ਮੀਰ ਵਾਲੇ, ਸੁੱਚੀ ਆਤਮਾਂ ਵਾਲੇ, ਰਿਸ਼ਤਿਆਂ ਦੀਆਂ ਕਦਰਾਂ ਵਾਲੇ, ਪਰਮਾਤਮਾ ਵਿੱਚ ਯਕੀਨ ਰੱਖਣ ਵਾਲੇ, ਮਾਂ-ਬਾਪ, ਭੈਣ-ਭਾਈ, ਰਿਸ਼ਤੇਦਾਰ, ਮੂੰਹ ਲੁਕਾਈ ਫਿਰਦੇ ਹਨ। ਮੂੰਹ ਵੀ ਕਿੱਥੇ ਲੁਕਾਉਣ ਕੋਈ ਵੀ ਤਾਂ ਥਾਂ ਨਹੀਂ।

—0—

***ਸਫਾ 33 ਦਾ ਬਾਕੀ***

ਮੈਥੋਂ ਤਾਂ ਹਾਲੇ ਕੁਝ ਹੀ ਵਰਣਨ ਹੋਇਆ ਹੈ। ਸਾਨੂੰ ਤਾਂ ਸਿੱਖ ਸਿਦਕ ਤੇ ਸਿੱਖ ਇਤਿਹਾਸ 'ਤੇ ਮਾਣ ਹੋਣਾ ਚਾਹੀਦਾ ਸੀ। ਸਿੱਖੀ ਦਾ ਝੰਡਾ ਪੂਰੀ ਦੁਨੀਆਂ ਵਿੱਚ ਹੀ ਝੂਲਦਾ ਹੈ ਪਰ ਇਥੇ ਤਾਂ ਸੱਭ ਉਲਟ ਹੋ ਰਿਹਾ ਹੈ। ਸਾਡੇ ਪੰਜਾਬ ਵਿੱਚ ਹੀ ਸਿੱਖ ਸਿੱਖੀ ਨੂੰ ਖਤਮ ਕਰਨ ਲਈ ਮੋਹਰੀ ਹਨ। ਦੁੱਖ ਹੁੰਦਾ ਹੈ ਜਦੋਂ ਅੱਜ ਦੀ ਨੌਜੁਆਨੀ ਘੋਨ-ਮੋਨ ਹੋਈ ਨਸ਼ਿਆਂ 'ਚ ਗਲਤਾਨ ਤਕਦੇ ਹਾਂ। ਕੀ ਇਹੀ ਸਿੱਖੀ ਹੈ? ਸਮੇਂ ਦੀਆਂ ਹਾਕਮ ਸਰਕਾਰਾਂ ਨੂੰ ਤਾਂ ਆਪਣੇ ਵੋਟ ਬੈਂਕ ਦੀ ਚਿੰਤਾ ਹੈ, ਉਨ੍ਹਾਂ ਨੂੰ ਸਿੱਖੀ ਦੀ ਚਿੰਤਾ ਨਹੀਂ, ਨਾ ਹੀ ਉਨ੍ਹਾਂ ਨੇ ਕਰਨੀ ਹੈ।

ਅੰਤ ਵਿੱਚ ਮੇਰੀ ਸਾਰੇ ਸਿੱਖਾਂ ਨੂੰ ਬੇਨਤੀ ਹੈ ਕਿ ਆਉ ਮਹਾਨ ਗੁਰਬਾਣੀ ਤੇ ਸਿੱਖ ਇਤਿਹਾਸ ਦੇ ਫਲਸਫੇ ਦੀ ਸੱਚੀ ਲੋਅ 'ਚ ਸੱਚੇ ਸਿੱਖ ਬਣੀਏ। ਲੇਖ 'ਚ ਲਿਖੀਆਂ ਸੱਚੀਆਂ ਗੱਲਾਂ ਨੂੰ ਸਵੀਕਾਰੀਏ, ਗਲਤੀਆਂ, ਭੁੱਲਾਂ, ਬਖਸ਼ਾਂ ਕੇ ਗੁਰੂ ਚਰਨਾਂ ਨਾਲ ਜੁੜੀਏ। ਬਾਣੀ ਤੇ ਬਾਣੇ ਦੇ ਧਾਰਨੀ ਬਣੀਏ। ਜਦੋਂ ਅਸੀਂ ਸੱਚੇ ਤੇ ਸਹੀ ਸਿੱਖ ਬਣ ਜਾਵਾਂਗੇ ਤਾਂ ਸਿੱਖੀ ਦੀ ਚੜ੍ਹਦੀ ਕਲਾ ਆਪੇ ਹੀ ਹੋ ਜਾਣੀ ਹੈ।

—0—

ਲੜੀਵਾਰ
ਚੌਥੀ ਕਿਸ਼ਤ

## ਸਿੰਗਾਂ ਵਾਲੇ ਗਧੇ

# ਬਾਬੇ ਦੀ ਕਿਰਪਾ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

**ਪ੍ਰੋ: ਜਸਵੰਤ ਸਿੰਘ 'ਕੈਲਵੀ'** ਦਾ ਨਾਮ ਸੁਲਝੇ ਹੋਏ ਮਹਾਨ ਕਵੀਆਂ ਦੀ ਕਤਾਰ ਵਿੱਚ ਆਉਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਉਹ ਮੁੱਢ ਤੋਂ ਹੀ ਵਿਅੰਗਮਈ ਚੌਕੇ ਲਿਖਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਲਈ ਇੱਕ ਪੰਨਾ ਖਾਸ ਤੌਰ 'ਤੇ ਰਖਿਆ ਗਿਆ ਹੈ। ਕੈਲਵੀ ਸਾਹਿਬ ਆਪਣੀ ਗੱਲ ਆਪਣੇ ਢੰਗ ਨਾਲ ਕਹਿਣੀ ਜਾਣਦੇ ਹਨ ਉਹ ਵੀ ਪੂਰੀ ਤਰ੍ਹਾਂ ਬਿਨਾਂ ਕਿਸੇ ਡਰ-ਭੈ ਦੇ ਠੋਕ ਬਜਾ ਕੇ ਕਹਿੰਦੇ ਹਨ। ਪਾਠਕ ਉਨ੍ਹਾਂ ਦੀ ਹਰ ਲੇਖਣੀ ਨੂੰ ਬਹੁਤ ਪਸੰਦ ਕਰਦੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਵੀ ਦਿੱਤਾ ਗਿਆ ਸੀ। ਇਕ ਲਿਖਾਰੀ ਹੋਣ ਦੇ ਨਾਲ-ਨਾਲ ਉਹ ਉੱਘੇ ਸਿਖਿਆ ਸ਼ਾਸ਼ਤਰੀ ਵੀ ਹਨ। ਜਿਲ੍ਹਾ ਸਿਖਿਆ ਅਫ਼ਸਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਮਿਲਾਪੜਾਪਣ ਉਨ੍ਹਾਂ ਦੀ ਸ਼ਖਸ਼ੀਅਤ ਦਾ ਇੱਕ ਵੱਡਾ ਗੁਣ ਹੈ। ਅਕਸਰ ਮੈਨੂੰ ਫੋਨ ਕਰਦੇ ਰਹਿੰਦੇ ਹਨ। ਅਤਿ ਨਿੱਘਾ ਤੇ ਮਿੱਠਾ ਸੁਭਾਅ ਹਰ ਕਿਸੇ ਨੂੰ ਆਪਣਾ ਬਣਾ ਲੈਂਦਾ ਹੈ। ਮਹੀਨਾ ਕੁ ਪਹਿਲਾਂ ਗੱਲ ਕਰਦਿਆ 1998 ਵਿੱਚ ਲਿਖੀ ਕਿਤਾਬ 'ਸਿੰਗਾਂ ਵਾਲੇ ਗਧੇ' ਦੀ ਗੱਲ ਤੁਰ ਪਈ। ਗੱਲ ਏਥੇ ਤੱਕ ਅੱਪੜ ਗਈ ਕਿ ਮੈਨੂੰ ਕਹਿਣਾ ਪਿਆ ਕਿ ਜਲਦ ਇਹ ਪੁਸਤਕ ਭੇਜੋ ਤਾਂ ਕਿ ਪਾਠਕਾਂ ਤੀਕ ਜਲਦੀ ਇਸ ਨੂੰ ਪੁੱਜਦਾ ਕੀਤਾ ਜਾ ਸਕੇ। ਮੇਰੀ ਬੇਨਤੀ ਪ੍ਰਵਾਨ ਹੋਈ ਇਸ ਲਈ 'ਸਿੰਗਾਂ ਵਾਲੇ ਗਧੇ' ਵਿਅੰਗ ਪੁਸਤਕ ਪੂਰੀ ਦੀ ਪੂਰੀ ਲੜੀਵਾਰ ਜੂਨ 2018 ਤੋਂ ਸ਼ੁਰੂ ਕੀਤੀ ਜਾ ਰਹੀ ਹੈ। ਸੋ ਪੇਸ਼ ਹੈ ਚੌਥੀ ਕਿਸ਼ਤ ਉਮੀਦ ਕਰਦਾ ਹਾਂ ਕਿ ਪਾਠਕ ਇਸ ਨੂੰ ਪਸੰਦ ਕਰਨਗੇ। ਨਾਲ ਹੀ ਪ੍ਰੋ. ਕੈਲਵੀ ਜੀ ਦਾ ਧੰਨਵਾਦ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੱਤ੍ਰਿਕਾ ਲਈ ਇੱਕ ਨਿੱਗਰ ਸਾਹਿਤ ਭੇਜਿਆ ਹੈ। ਬਹੁਤ-ਬਹੁਤ ਧੰਨਵਾਦ-ਮੁਬਾਰਕਵਾਦ

***ਪ੍ਰਿੰ: ਨਸੀਬ ਸਿੰਘ ਸੇਵਕ***
***'ਮੁੱਖ ਸੰਪਾਦਕ'***

ਬਾਬੂ ਰੂਪ ਲਾਲ ਆਪਣਾ ਰੂਪ ਬਦਲ ਕੇ ਰੂਪ ਸਿੰਘ ਬਣ ਗਿਆ ਤਾਂ ਸਾਰਾ ਦਫਤਰੀ ਅਮਲਾ ਮੂੰਹ ਵਿੱਚ ਉਂਗਲਾਂ ਟੁੱਕਣ ਲੱਗਾ। ਗਾਤਰੇ ਸਜਾਈ ਕਿਰਪਾਨ ਤੇ ਸਿਰ ਤੇ ਢਿੱਲੀ ਜਿਹੀ ਪੱਗ, ਜਿਵੇਂ ਦੁੱਖਦੇ ਗੋਡੇ ਤੇ ਕਿਸੇ ਨੇ ਪੱਟੀ ਵਲੇਟੀ ਹੋਵੇ, ਉਹ ਤਾਂ ਪੂਰੇ ਦਾ ਪੂਰਾ ਜਥੇਦਾਰ ਜਾਪਦਾ ਸੀ। ਪਹਿਲਾਂ ਨਾਲੋਂ ਸਰੀਰ ਕੁਝ ਭਰਿਆ ਭਰਿਆ ਸੀ ਤੇ ਢਿੱਡ ਵੀ ਕੁਝ ਤਰੱਕੀ ਕਰ ਗਿਆ ਸੀ।

ਵਾਰਿਸ ਸ਼ਾਹ ਦੇ ਕਥਨ ਅਨੁਸਾਰ 'ਬੇਟ ਦੀਆਂ ਧਾਈਆਂ ਵਰਗੀਆਂ ਪੂਛ ਪਿੱਦੀ ਮੁੱਛਾਂ', ਸੰਘਣੀ ਕਰੜ ਬਰੜੀ ਦਾੜ੍ਹੀ ਵੇਖ ਵੇਖ ਸਭ ਦਾ ਮੁਸਕੜੀਏ' ਹਾਸਾ ਨਿਕਲ ਜਾਂਦਾ ਪਰ ਕੋਈ ਵੀ ਉੱਤੋਂ ਇਹਦਾ ਪ੍ਰਗਟਾਵਾ ਨਾ ਕਰਦਾ। ਸਭਨਾਂ ਨੇ ਉਹਨੂੰ ਇਉਂ ਘੇਰਿਆ ਹੋਇਆ ਸੀ ਜਿਵੇਂ ਰੰਗਪੁਰ ਜੋਗੀ ਬਣੇ ਰਾਂਝੇ ਨੂੰ ਕੁੜੀਆਂ ਨੇ ਘੇਰਾ ਘੱਤਿਆ ਹੋਵੇ। ਇਕ ਤਾਂ ਉਹਦੇ ਬਦਲੇ ਹੋਏ ਰੰਗ ਰੂਪ ਕਰਕੇ, ਤੇ ਦੂਜੇ ਉਹ ਦਫਤਰ ਵਿੱਚ ਪੂਰੇ ਤਿੰਨਾਂ ਮਹੀਨਿਆਂ ਬਾਅਦ ਹਾਜ਼ਰ ਹੋਇਆ ਸੀ। ਲੰਮੀ ਬੀਮਾਰੀ ਦਾ ਬਹਾਨਾ ਬਣਾ ਕੇ ਉਹਨੇ ਦਫਤਰੋਂ ਛੁੱਟੀ ਲਈ ਰੱਖੀ ਸੀ।

ਦਫਤਰ ਦੇ ਲੱਗਣ ਦਾ ਸਮਾਂ ਹੋ ਚੁੱਕਿਆ ਸੀ ਤਾਂ ਵੀ ਕੋਈ ਬਾਬੂ ਵੀ ਆਪਣੀ ਸੀਟ ਤੇ ਨਹੀਂ ਸੀ ਗਿਆ। ਵੱਡੇ ਸਾਹਿਬ ਦੇ ਪ੍ਰਵੇਸ਼ ਕਰਦਿਆਂ ਹੀ ਸਾਰੇ ਹੌਲੀ ਹੌਲੀ ਖਿਸਕਦੇ ਗਏ। ਸਾਹਿਬ ਦੀ ਨਜ਼ਰ ਵੀ ਰੂਪ ਲਾਲ ਤੇ ਪਈ। ਪਰ ਉਹ ਸਰਸਰੀ ਨਿਗਾਹ ਸੁੱਟ ਕੇ ਅੰਦਰ ਲੰਘ ਗਏ।

ਵੱਡੇ ਸਾਹਿਬ ਦੇ ਐਨ ਸਿਰ ਤੇ ਆ ਜਾਣ ਕਾਰਨ ਅਜੇ ਉਹਦੇ ਕੋਲੋਂ ਇਸ ਬਾਰੇ ਕਿਸੇ ਨੇ ਪੁੱਛ-ਗਿੱਛ ਨਹੀਂ ਸੀ ਕੀਤੀ ਕਿ ਆਖਰ ਕਿਸ ਮਜਬੂਰੀ ਜਾਂ ਚਾਅ ਕਾਰਨ ਉਹਨੇ ਧਰਮ ਪ੍ਰੀਵਰਤਨ ਕਰਕੇ ਨਵਾਂ ਭੇਖ ਬਣਾਇਆ ਹੈ। ਜੇ ਥੋੜ੍ਹੀ ਬਹੁਤੀ ਜਾਣਕਾਰੀ ਸੀ ਤਾਂ ਉਹਦੇ ਨੇੜਲੇ ਮਿੱਤਰ ਗੁਰਮੀਤ ਨੂੰ ਹੀ ਸੀ। ਉਸ ਦੇ ਸਕੂਟਰ ਪਿਛੇ ਬੈਠ ਕੇ ਹੀ ਉਹ ਅੱਜ ਦਫਤਰ ਆਇਆ ਸੀ। ਦਫਤਰ ਬੈਠ ਕੇ ਪਹਿਲੀ ਫਾਈਲ ਫੜਦਿਆਂ ਹੀ ਬਸੰਤ ਸਿੰਘ ਬੋਲ ਉੱਠਿਆ:

**ਵਾਰਿਸ ਸ਼ਾਹ ਇਹ ਜੱਟ ਫਕੀਰ ਹੋਇਆ,**
**ਨਹੀਂ ਹੁੰਦੀਆਂ ਗਧੇ ਤੋਂ ਪੀਰਾਂ ਨੇ।**

ਅੰਮ੍ਰਿਤ ਛਕ ਲੈਣਾ ਹੋਰ ਗੱਲ ਏ। ਇਹਦੀ ਮਰਯਾਦਾ ਨੂੰ ਨਿਭਾਉਣਾ ਬਹੁਤ ਕਠਿਨ ਹੈ। ਇਹਦਾ ਵੈਂਗਣੀ ਰੰਗ ਤਾਂ ਵੇਖਿਓ ਥੋੜ੍ਹੇ ਹਫਤਿਆਂ ਵਿੱਚ ਹੀ ਉੱਤਰ ਜਾਣੈ। ਸਿੱਖੀ ਨਿਭਾਹੁਣੀ ਕੋਈ ਐਰੇ ਗੈਰੇ ਨੱਥੂ ਖੈਰੇ ਦਾ ਕੰਮ ਨਹੀਂ ਹੈ ਭਾਈ। ਖੰਡਿਓਂ ਤਿੱਖੀ ਵਾਲੋਂ ਨਿੱਕੀ ਹੈ ਇਹ ਤਾਂ। ਅਲੂਣੀ ਸਿਲ ਚੱਟਣ ਦੇ ਸਮਾਨ ਹੈ। ਚਾਰ ਦਿਨ ਦਫਤਰੋਂ ਛੁੱਟੀ ਮਾਰ ਕੇ ਗੁਰਦੁਆਰੇ ਦਾ ਲੰਗਰ ਕੜਾਹ ਛਕ ਕੇ ਮੂੰਹ ਤੇ ਹੱਥ ਫੇਰ ਲੈਣ ਨਾਲ ਤਾਂ ਕੋਈ ਗੁਰਮਤਿ ਦਾ ਧਾਰਨੀ ਨਹੀਂ ਬਣ ਜਾਂਦਾ। ਇਹ ਤਾਂ... ਇਹ ਤਾਂ ਸੁਪਰਡੈਂਟ ਵੱਲੋਂ ਫਾਈਲ ਜਲਦੀ ਨਬੇੜਨ ਦੀ ਤਾੜਨਾ ਸੁਣ ਕੇ ਬਸੰਤ ਸਿੰਘ ਦੀ ਗੱਲ ਅੱਧੀ ਅਧੂਰੀ ਰਹਿ ਗਈ।

ਫਾਈਲ ਨਬੇੜ ਕੇ ਬਸੰਤ ਸਿੰਘ ਨੇ ਫੇਰ ਤੁਣਕਾ ਲਗਾਇਆ:

**'ਬੁੱਢਾ ਹੋ ਕੇ ਚੋਰ ਮਸੀਤ ਵੜਦਾ,**
**ਰਲ ਫਿਰਦਾ ਨੀ ਨਾਲ ਮਦਾਰੀਆਂ ਦੇ।**
**ਗੁੰਡੀ ਰੰਨ ਬੁੱਢੀ ਹੋਏ ਬਣੇ ਹਾਜਣ,**
**ਫੇਰੇ ਮਰੋੜ ਗਿਰਦ ਪਟਾਰੀਆਂ ਦੇ।**

ਏਨੇ ਨੂੰ ਅੱਧੀ ਛੁੱਟੀ ਹੋ ਗਈ। ਸਾਰਿਆਂ ਲਈ ਰੂਪ ਲਾਲ ਨੂੰ ਘੇਰਨ ਦਾ ਇਸ ਤੋਂ ਵਧੀਆ ਮੌਕਾ ਹੋਰ ਕਿਹੜਾ ਹੋ ਸਕਦਾ ਸੀ? ਪਰ ਉਹ ਸਾਹਿਬ ਕੋਲੋਂ ਪੁੱਛ ਕੇ ਕਿਧਰੇ ਚਲਾ ਗਿਆ ਸੀ ਜਾਂ ਖਵਰੇ ਸਾਹਿਬ ਨੇ ਹੀ ਉਸਨੂੰ ਕਿਸੇ ਕੰਮ ਲਈ ਕਿਧਰੇ ਭੇਜਿਆ ਸੀ।

ਹੁਣ ਸਾਰਿਆਂ ਨੇ ਗੁਰਮੀਤ ਨੂੰ ਇਉਂ ਤਾਬੜ ਤੋੜ ਸੁਆਲ ਪੁੱਛਣੇ ਸ਼ੁਰੂ ਕੀਤੇ ਜਿਵੇਂ ਪੁਲਿਸ ਵਾਲੇ ਕਿਸੇ ਭਲੇ ਮਾਣਸ ਦੀ ਪਤ ਫੋਲਦੇ ਹਨ।

'ਗੁਰਮੀਤ ! ਤੇਰੇ ਯਾਰ ਨੇ ਆਹ ਕੀ ਰੂਪ ਬਣਾ ਲਿਐ?

'ਯਾਰ ! ਬੰਦੇ ਦੇ ਮਨ ਦਾ ਕੀ ਥਹੁ ਲੱਗਦੈ? ਪੱਗ ਬੰਨ੍ਹ ਕੇ ਗੁਰਦੁਆਰੇ ਤਾਂ ਉਹ ਅੱਗੇ ਵੀ ਜਾਂਦਾ ਸੀ। ਕਈ ਕਈ ਘੰਟੇ ਓਥੇ ਗੋਲਕ ਕੋਲੇ ਬੈਠਾ ਕਦੀ ਮਾਇਆ ਦੀਆਂ ਪਰਚੀਆਂ ਕੱਟਦਾ, ਕਦੀ ਦਰਬਾਰ ਸਾਹਿਬ ਦੀ ਤਾਬਿਆਂ ਬੈਠ ਜਾਂਦਾ, ਕਦੀ ਚੌਰ ਝੁਲਾਉਂਦਾ ਤੇ ਕਦੀ ਕਦੀ ਲੰਗਰ 'ਚ ਫੇਰਾ ਮਾਰ ਆਉਂਦਾ। ਬਾਬੇ ਦੀ ਕਿਰਪਾ ਹੀ ਸਮਝੋ ਜੋ ਉਹਦੇ ਲੜ ਲੱਗਿਐ। ਪਹਿਲਾਂ ਕੁੱਝ ਕੁੱਝ ਬੀਮਾਰ ਛੀਮਾਰ ਵੀ ਰਹਿਣ ਲੱਗ ਪਿਆ ਸੀ। ਹੁਣ ਤਾਂ ਤੁਸਾਂ ਵੇਖ ਈ ਲਿਐ ਕਿਵੇਂ ਨਾਈਆਂ ਦੀ ਝੋਟੀ ਅਰਗਾ ਬਣਿਆ ਪਿਐ।'

'ਪਰ ਇਹਦਾ ਟੱਬਰ, ਮੁੰਡੇ ਕੁੜੀਆਂ, ਅੰਗ ਸਾਕ ਤਾਂ ਸਾਰੇ ਦੇ ਸਾਰੇ ਹਿੰਦੂ ਨੇ। ਫੇਰ ਅੱਗੋਂ ਰਿਸ਼ਤੇ ਨਾਤਿਆਂ ਦਾ ਕੀ ਹੋਊ?' ਕਿਸੇ ਹੋਰ ਨੇ ਤੌਖਲਾ ਜ਼ਾਹਰ ਕੀਤਾ।

'ਓਏ ਰਿਸ਼ਤੇ ਨਾਤਿਆਂ ਦਾ ਕੀ ਏ? ਹਿੰਦੂ ਸਿੱਖਾਂ ਦੀ ਤਾਂ ਰੋਟੀ ਬੇਟੀ ਦੀ ਸਾਂਝ ਚਿਰੋਕਣੀ ਮੁੱਢ ਕਦੀਮ ਤੋਂ ਨਿਭੀ ਆ ਰਹੀ ਹੈ। ਫਰਕ ਈ ਕੋਈ ਨਹੀਂ, ਬਹੁਤੇ ਟੱਬਰਾਂ 'ਚ ਅੱਧੇ ਜੀਅ ਹਿੰਦੂ ਨੇ ਤੇ ਅੱਧੇ ਸਿੱਖ। ਹੁਣ ਤਾਂ ਹਿੰਦੂ ਸਿੱਖਾਂ ਦੀਆਂ ਸ਼ਾਦੀਆਂ ਈਸਾਈਆਂ, ਮੁਸਲਮਾਨਾਂ, ਪਾਰਸੀਆਂ ਸਭਨਾਂ ਨਾਲ ਹੋ ਰਹੀਆਂ ਹਨ, ਤੁਸੀਂ ਸੱਚ ਦੱਸਿਓ ! ਜੇ ਭਲਾ ਤੁਹਾਨੂੰ ਕੋਈ ਮੇਮ ਛੇਮ ਟੱਕਰ ਜੇ ਤੁਸੀਂ ਨੀ ਉਹਨੂੰ ਮਿੱਠੀ ਰਿਓੜੀ ਦੀ ਤਰ੍ਹਾਂ ਮੂੰਹ 'ਚ ਪਾਉਣ ਲਈ ਉਤਾਵਲੇ ਹੋਵੇਗੇ? ਬਾਕੀ ਰਹੀ ਧਰਮ ਬਦਲਣ ਦੀ ਗੱਲ, ਇਹ ਕਿਹੜੀ ਅਲੋਕਾਰ ਗੱਲ ਏ? ਜੱਗੋਂ ਤੇਰ੍ਹਵੀਂ। ਮਹਾਤਮਾ ਗਾਂਧੀ ਦਾ ਪੁੱਤਰ ਹੀਰਾ ਲਾਲ ਇਸਲਾਮ ਧਾਰਨ ਕਰਕੇ ਅਬਦੁੱਲਾ ਬਣ ਗਿਆ ਸੀ। ਇੰਦਰਾ ਗਾਂਧੀ ਨੇ ਫਿਰੋਜ਼ ਗਾਂਧੀ ਨਾਲ ਵਿਆਹ

ਕੀਤਾ ਸੀ। ਉਹ ਕੋਈ ਬ੍ਰਾਹਮਣ ਤਾਂ ਨਹੀਂ ਸੀ, ਰਾਜੀਵ ਗਾਂਧੀ ਨੇ ਸੋਨੀਆ ਨਾਲ। ਨਹਿਰੂ ਦੀ ਭੈਣ ਵਿਜੈ ਲਕਸ਼ਮੀ ਨੇ ਮੁਸਲਮਾਨੀ ਬਣ ਕੇ ਪਹਿਲਾਂ ਸੱਯਦ ਹੁਸੈਨ ਨਾਲ ਨਿਕਾਹ ਪੜ੍ਹਾਇਆ ਸੀ, ਇਹ ਤਾਂ ਪਿਛੋਂ ਫੇਰ ਐਸ.ਕੇ.ਪੰਡਿਤ ਨਾਲ ਵਿਆਹ ਹੋਇਆ ਤੇ ਉਹ ਵਿਜੇ ਲਕਸ਼ਮੀ ਪੰਡਿਤ ਮਸ਼ਹੂਰ ਹੋਈ। ਇਹ ਤਾਂ ਕੇਵਲ ਪੱਛੜੇ ਹੋਏ ਸਭਿਆਚਾਰਾਂ ਦੇ ਲੱਛਣ ਹਨ।"

'ਅੱਛਾ ! ਇਹ ਦੱਸ, ਉਹਦਾ ਕੋਈ ਇਸ਼ਕ ਵਿਸ਼ਕ ਦਾ ਚੱਕਰ ਤਾਂ ਨਹੀਂ?

'ਹੱਤ ਤੁਹਾਡੀ ! ਹੁਣ ਤਾਂ ਉਹ ਪੰਜਾਹਾਂ ਦੇ ਨੇੜ ਤੇੜ ਐ। ਟੱਬਰਦਾਰ ਬੰਦੇ, ਹੁਣ ਇਸ਼ਕ ਕਮਾਉਣ ਦੀ ਨਾ ਉਹਦੀ ਉਮਰ ਤੇ ਨਾ ਉਹਦੇ ਪੱਲੇ ਸੱਤੂ। '

'ਨਹੀਂ, ਕੋਈ ਨਾ ਕੋਈ ਚੱਕਰ ਤਾਂ ਜ਼ਰੂਰ ਹੋਊ। ਇਹ ਕਿਹੜੀ ਉਮਰ ਐ? ਅੱਸੀ ਅੱਸੀ ਸਾਲ ਦੇ ਬੁੱਢੇ ਠੇਠਰ ਇਸ਼ਕ ਪੇਚੇ ਲੜਾਉਣੋਂ ਨਹੀਂ ਹਟਦੇ, ਚਲ ਭਲਾ, ਜੇ ਇਹ ਗੱਲ ਨਜ਼ਰ-ਅੰਦਾਜ਼ ਵੀ ਕਰ ਦੇਈਏ ਤਾਂ ਫੇਰ ਇਹ ਦੱਸ, ਕਿ ਅੱਗੇ ਤਾਂ ਉਹ ਪੈਸੇ ਫੜੇ ਬਗੈਰ ਸਕੇ ਪਿਉ ਨਾਲ ਵੀ ਅੱਖ ਨਹੀਂ ਸੀ ਮਿਲਾਉਂਦਾ। ਹੁਣ ਪਤੰਦਰ ਕਿਵੇਂ ਕਰੂ?'

'ਬਈ ਕਮਾਲ ਦੀ ਗੱਲ ਤਾਂ ਇਹੋ ਹੈ। ਉਹਨੇ ਹੁਣ ਸਹੁੰ ਖਾ ਲਈ ਹੈ ਕਿ ਹੇ ਸੱਚੇ ਪਾਤਸ਼ਾਹ ! ਅੱਜ ਤੋਂ ਮੈਂ ਆਪਣੇ ਸੱਜੇ ਖੱਬੇ ਕਿਸੇ ਹੱਥ ਨਾਲ ਵੀ, ਘਰ ਜਾਂ ਦਫਤਰ ਕਿਤੇ ਵੀ ਰਿਸ਼ਵਤ ਦਾ ਇੱਕ ਪੈਸਾ ਨਹੀਂ ਫੜਨਾ।'

'ਵਾਹ ਬਈ, ਫਿਰ ਤਾਂ ਕਮਾਲੋ ਕਮਾਲ ਹੋਗੀ। ਬਾਬੇ ਦੀ ਕਿਰਪਾ ਹੋਈ ਏ ਉਹਦੇ ਤੇ, ਨਹੀਂ ਤਾਂ ਇਕ ਵੇਰ ਜੀਹਨੂੰ ਰਿਸ਼ਵਤ ਲੈਣ ਦ ਲੱਤ ਪੈ ਜਾਵੇ, ਖਹਿੜਾ ਨਹੀਂ ਛੱਡਦੀ।'

ਮਹੀਨੇ ਦੇ ਅੰਦਰ ਅੰਦਰ ਹੀ ਟੁੱਟਾ ਸਾਈਕਲ ਛੱਡ ਕੇ ਜਥੇਦਾਰ ਰੂਪ ਸਿੰਘ ਨਵੇਂ ਮੋਟਰ ਸਾਈਕਲ ਤੇ ਦਫਤਰ ਆਉਣ ਲੱਗਾ। ਉਂਵ ਵੀ ਪਹਿਲਾਂ ਨਾਲੋਂ ਰਹਿਣੀ ਬਹਿਣੀ ਸੁਧਰ ਗਈ ਸੀ।

ਇੱਕ ਵਾਰ ਫੇਰ ਸੁਆਲੀਆਂ ਨਜ਼ਰਾਂ ਇਹਦਾ ਭੇਦ ਜਾਣਨ ਲਈ ਟਕਰਾਈਆਂ।

'ਭਾਈ, ਰੂਪ ਸਿੰਘ ਨੇ ਦਫਤਰੋਂ ਕਰਜ਼ਾ ਕੁਰਜ਼ਾ ਤਾਂ ਮਨਜ਼ੂਰ ਨਹੀਂ ਕਰਵਾਇਆ ਫੇਰ ਇਹ ਰਕਮ ਕਿੱਥੋਂ ਮਾਂਜੀ ਸੂ । ਸੁਣਿਐ ਉਹਨੇ ਹੁਣ ਕੋਠੀ ਵੀ ਸ਼ੁਰੂ ਕਰ ਲਈ ਐ। ਰਿਸ਼ਵਤ ਦੇ ਪੈਸੇ ਤਾਂ ਉਹ ਲੈਂਦਾ ਹੀ ਨਹੀਂ। ਫੇਰ ਇਹ ਬਾਬੇ ਦੀ ਕਿਰਪਾ ਹੀ ਹੋਈ ਸਮਝਣੀ ਚਾਹੀਦੀ ਐ।'

ਇੱਕ ਭੇਤੀ ਨੇ ਭੇਤ ਖੋਹਲਦਿਆਂ ਹੋਇਆਂ ਦੱਸਿਆ, 'ਪਾਈ ਹੋਈ ਸਹੁੰ ਜਣੇ ਨੇ ਪੂਰੀ ਦੀ ਪੂਰੀ ਨਿਭਾਹੀ ਹੈ। ਨਾ ਘਰ, ਨਾ ਦਫਤਰ ਹੁਣ ਇਹ ਆਪਣੇ ਹੱਥ ਨਾਲ ਇੱਕ ਪੈਸਾ ਨਹੀਂ ਫੜਦਾ। ਜਦੋਂ ਕੋਈ ਸਾਮੀ (ਮੁਰਗੀ) ਆ ਫਸਦੀ ਏ ਤਾਂ ਕਹਿ ਦੇਂਦੇ ਸ਼ਾਮੀਂ ਗੁਰੂ ਘਰ ਹੀ ਆ ਜਾਈਂ। ਵਾਹਿਗੁਰੂ ਕਿਰਪਾ ਕਰੇਗਾ। ਤਾਂ ਤੇਰਾ ਕੰਮ ਜ਼ਰੂਰ ਬਰ ਜ਼ਰੂਰ ਹੋਵੇਗਾ। ਜੋ ਸੇਵਾ ਕਰਨੀ ਏਂ ਬਾਬੇ ਦੇ ਹਜ਼ੂਰ ਆ ਕੇ ਹੀ ਕਰੀਂ ਸੋ ਨਾਲੇ ਅਗਲੇ ਤੇ ਬਾਬੇ ਦੀ ਕਿਰਪਾ ਹੋ ਜਾਂਦੀ ਏ। ਰੂਪ ਸਿੰਘ ਤੇ ਤਾਂ ਸਮਝੋ ਬਾਬੇ ਦੀ ਫੁੱਲ ਕਿਰਪਾ ਹੀ ਹੋ ਜਾਂਦੀ ਐ। ਫਸੀ ਸਾਮੀ ਦੋ ਚਾਰ, ਸੌ ਸੌ ਦੇ ਨੋਟ ਇਹਦੇ ਲੰਮੇ ਕੋਟ ਦੀ ਕਿਸੇ ਜੇਬ 'ਚ ਪਾ ਕੇ ਬਾਬੇ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਨਿਹਾਲ ਹੋ ਜਾਂਦੀ ਹੈ।'

'ਵਾਹ ! ਬਸੰਤ ਦੇ ਮੂੰਹੋਂ ਆਪ-ਮੁਹਾਰੇ ਨਿਕਲਿਆ। ਬਈ, ਜੇ ਬਾਬੇ ਦੀ ਕਿਰਪਾ ਹੋਵੇ ਤਾਂ ਫੇਰ ਐਸੀ ਹੀ ਹੋਵੇ।'

ਵਾਰਿਸ ਸ਼ਾਹ ਨੇ ਸਹਿਤੀ ਮੂੰਹੋਂ ਰਾਂਝੇ ਜੋਗੀ ਬਾਰੇ ਇਸ ਤਰ੍ਹਾਂ ਅਖਵਾਇਆ ਸੀ:

*'ਨਾ ਤੂੰ ਵੈਦ ਨਾ ਮਾਂਦਰੀ ਫਕਰ ਦਿੱਸੇਂ*
*ਐਵੇਂ ਮੁੰਨ ਕੇ ਖੇਹ ਰਲਾਇਆ ਹੈ।*
*ਨਾ ਤੂੰ ਜੱਟ ਰਹਿਉਂ ਨਾ ਤੂੰ ਫੱਕਰ ਹੋਇਓਂ*
*ਐਵੇਂ ਮੁੰਨ ਕੇ ਘੋਨ ਕਰਾਇਆ ਹੈ।*

ਪਰ ਬਸੰਤ ਕਵੀ ਦੀ ਸ਼ਾਇਰੀ ਤਾਂ ਇਹ ਆਖਦੀ ਹੈ:

*'ਰੂਪ ਲਾਲ ਵਟਾ ਕੇ ਰੂਪ ਤੂੰ ਤਾਂ*
*ਬਣ ਕੇ ਠੱਗ ਬਨਾਰਸੀ ਆਇਆ ਹੈਂ।*
*ਤੇਰੇ ਉੱਤੇ ਹੈ ਬਾਬੇ ਦੀ ਫੁੱਲ ਕਿਰਪਾ*
*ਕਿਸੇ ਮਾਓਂ ਸੁਲੱਖਣੀ ਜਾਇਆ ਹੈਂ।*

ਅੱਧੀ ਛੁੱਟੀ ਦਾ ਸਮਾਂ ਕਦੋਂ ਦਾ ਲੰਘ ਚੁੱਕਾ ਸੀ। ਹੱਸਦੇ ਹੋਏ ਸਾਰੇ ਹੌਲੀ ਹੌਲੀ ਆਪਣੀਆਂ ਆਪਣੀਆਂ ਸੀਟਾਂ ਤੇ ਸਰਕ ਗਏ।

—0—

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❁ ਲੀਡਰ ਕੁਰਸੀ ਜਦੋਂ ਨੇ ਮੱਲ ਬਹਿੰਦੇ ❁

ਗਊ ਮਾਤਾ ਨੂੰ ਪਾਲਦਾ ਕੋਈ ਵਿਰਲਾ,
ਲੋਕੀਂ ਹੁਣ ਤਾਂ ਕਾਰਾਂ ਨੂੰ ਪਾਲਦੇ ਨੇ।
ਫੁੱਲ ਮਹਿਕਦੇ ਮਿੱਧ ਕੇ ਸੁੱਟ ਦੇਂਦੇ,
ਐਪਰ ਕੰਡਿਆਂ ਖਾਰਾਂ ਨੂੰ ਪਾਲਦੇ ਨੇ।
ਨਸ਼ਾ ਪੀ, ਪਿਲਾ ਕੇ ਹੋਣ ਟੱਲੀ,
ਵੋਟਾਂ ਵੇਚ, ਸਰਕਾਰਾਂ ਨੂੰ ਪਾਲਦੇ ਨੇ।
ਲੀਡਰ ਕੈਲਵੀ ਕੁਰਸੀ ਜਦ ਮੱਲ ਬਹਿੰਦੇ,
ਉਹ ਆਪਣੇ ਯਾਰਾਂ ਨੂੰ ਪਾਲਦੇ ਨੇ।

—— 0 ——

### ❁ ਜੋੜ ਤੋੜ ❁

ਚੋਣ ਸੰਸਦ ਦੀ ਨੇੜੇ ਆਣ ਢੁੱਕੀ,
ਹੋਣ ਲੱਗੇ ਨੇ ਜੋੜ ਤੇ ਤੋੜ ਮੀਆਂ।
ਹਰ ਪਾਰਟੀ ਦੰਦ ਲਿਸ਼ਕਾਣ ਲੱਗੀ,
ਭਰਨ ਲੱਗੀ ਹੈ ਦਾੜਾਂ ਦੀ ਖੋੜ ਮੀਆਂ।
ਹਾਕਮ ਅੱਥਰੇ, ਅੰਦਰੋਂ ਡਰੇ ਸਹਿਮੇ,
ਦੇਵੇ ਜਨਤਾ ਨਾ ਅਸਾਂ ਨੂੰ ਰੋੜ੍ਹ ਮੀਆਂ।
ਕੋਈ ਕੈਲਵੀ ਕਿਸੇ ਨਾਲ ਨਹੀਂ ਜੁੜਦਾ,
ਉਹਨੂੰ ਜੋੜਦੀ ਉਸ ਦੀ ਲੋੜ ਮੀਆਂ।

----- 0 -----

### ❁ ਭਾਰਤ ਕਦੇ ਸਵੱਛ ਨਹੀਂ ਹੋ ਸਕਦਾ ❁

ਭਾਰਤ, ਕਦੇ ਸਵੱਛ ਨਹੀਂ ਹੋ ਸਕਦਾ,
ਮੇਰੀ ਗੱਲ ਤੂੰ ਸੁਣ ਲੈ ਐ ਯਾਰਾ !
ਜਾਤ ਪਾਤ ਦਾ ਕੋਹੜ ਜੇ ਮੁੱਕਦਾ ਨਹੀਂ,
ਵੱਧ ਫੁੱਲ ਨਹੀਂ ਸਕਦਾ, ਭਾਈਚਾਰਾ !
ਇੱਟਾਂ ਪੱਕੀਆਂ ਜਦੋਂ ਤੱਕ ਨਹੀਂ ਲਾਉਂਦੇ,
ਕੱਚੀ ਗਲੀ 'ਚੋਂ ਮੁੱਕਣਾ ਨਹੀਂ ਗਾਰਾ।
ਵਰਖਾ ਪਿਆਰ ਦੀ ਕੈਲਵੀ ਕਰ ਛੇਤੀ,
ਝੁਲਸ ਰਿਹਾ ਏ ਅੱਜ ਜਹਾਨ ਸਾਰਾ।

—— 0 ——

### ❁ ਹਾਲਤ ਅਮਨ ਕਾਨੂੰਨ ਦੀ ਬਹੁਤ ਚੰਗੀ ❁

ਵੀਰ ਕੁ ਕਤਲ ਹੋਏ, ਚਾਲੀ ਪਏ ਡਾਕੇ
ਹਾਲਤ ਅਮਨ ਕਾਨੂੰਨ ਦੀ ਬਹੁਤ ਚੰਗੀ।
ਸਾਰਾ ਸੂਬਾ ਹੀ ਚੈਨ ਦੀ ਨੀਂਦ ਸੌਂਦਾ
ਜਨਤਾ ਨਸ਼ਾ ਪੀ ਵੱਸਦੀ ਬਹੁ ਰੰਗੀ।
ਗੈਂਗਸਟਰਾਂ ਨੂੰ ਕੱਢਣਾ ਬਾਹਰ ਏਦਾਂ,
ਟੁੱਟੇ ਵਾਲਾਂ ਨੂੰ ਕੱਢਦੀ ਜਿਵੇਂ ਕੰਘੀ।
ਕਾਹਨੂੰ ਕੈਲਵੀ ਤੂੰ ਪਰੇਸ਼ਾਨ ਹੁੰਨੈਂ?
ਥਾਂ ਥਾਂ ਸਰਕਾਰ ਨੇ ਪੁਲਿਸ ਟੰਗੀ !

—— 0 ——

### ❁ ਰਹਿਣਾ ਬੰਦੇ ਨੂੰ ਆਇਆ ਨਹੀਂ ਧਰਤ ਉੱਤੇ ❁

ਰਹਿਣਾ ਬੰਦੇ ਨੂੰ ਆਇਆ ਨਹੀਂ ਧਰਤ ਉੱਤੇ,
ਕਿਵੇਂ ਝੱਲੇ ਨੇ ਝੱਲ ਖਿਲਾਰਿਆ ਏ !
ਧਰਤੀ ਹਵਾ ਪਾਣੀ ਦੂਸ਼ਿਤ ਕਰ ਦਿੱਤੇ,
ਰੱਬੀ ਰਹਿਮਤਾਂ ਤਾਈਂ ਦੁਰਕਾਰਿਆ ਏ !
ਸਾਰੀ ਕੁਦਰਤ ਨੂੰ ਜਿੱਤਣ ਦਾ ਕਰ ਦਾਵਾ
ਅਸਲ ਵਿੱਚ ਇਹ ਜ਼ਿੰਦਗੀ ਹਾਰਿਆ ਏ !
ਪੜ੍ਹਿਆ ਪਾਠ ਨਹੀਂ ਏਸ ਮੁਹੱਬਤਾ ਦਾ
ਕਾਦਰ ਕੈਲਵੀ ਮਨ ਵਿਸਾਰਿਆ ਏ !

—— 0 ——

# ਆਧੁਨਿਕ ਦੋਹੇ

*ਡਾ. ਹਰਨੇਕ ਸਿੰਘ 'ਕੋਮਲ' ਮਲੋਟ*
*9317761414*

ਤੋੜ ਦਿੱਤੀ ਹੈ ਅਸੀਂ ਹੁਣ, ਉਸ ਤੂੰਬੇ ਦੀ ਤਾਰ।
ਜੋ ਤੂੰਬਾ ਸੀ ਵੱਜਦਾ, ਨਹਿਰੋਂ ਪਰਲੇ ਪਾਰ।

ਵਰਮਾਨ ਦੀ ਧੁੱਪ ਵਿੱਚ, ਮਨ ਹੈ ਬੜਾ ਨਾਸ਼ਾਦ।
ਸੰਘਣਾ ਰੁੱਖ ਅਤੀਤ ਦਾ, ਆਵੇ ਮੁੜ-ਮੁੜ ਯਾਦ।

ਸੁਪਨੇ ਰਹਿਣ ਨਾ ਸਾਬਤੇ, ਹੁੰਦੇ ਚਕਨਾਚੂਰ।
ਪੱਥਰਾਂ ਦੇ ਇਸ ਸ਼ਹਿਰ ਦਾ, ਸਦਾ ਰਿਹਾ ਦਸਤੂਰ।

ਖੁਦਕੁਸ਼ੀ ਹਨ ਕਰ ਗਏ, ਕਿੰਨੇ ਖਾਬ-ਖਿਆਲ।
ਇਹ ਤਾਂ ਦਿਲ ਹੀ ਜਾਣਦੈ, ਬੀਤੀ ਜੋ ਇਸ ਨਾਲ।

ਹਸਰਤ ਦੇ ਇਸ ਰੁੱਖ ਨੂੰ, ਪਿਆ ਕਦੇ ਨਾ ਬੂਰ।
ਦਿਲ ਦੇ ਹਰ ਮੁਕਾਮ ਤੋਂ, ਦਿੱਲੀ ਰਹੀ ਹੈ ਦੂਰ।

ਕਦੇ ਨਾ ਆ ਕੇ ਬੈਠਦਾ, ਕੋਈ ਉਸ ਦੇ ਪਾਸ।
ਪਿੰਡ ਦਾ ਬੁੱਢਾ ਬੋੜ੍ਹ ਹੈ, ਰਹਿੰਦਾ ਬੜਾ ਉਦਾਸ।

ਓਹਦੀ ਬੁੱਕਲ ਵਿੱਚ ਸੀ, ਦੁਨੀਆਂ ਕਦੇ ਆਬਾਦ।
ਕਰਦਾ ਬੁੱਢਾ ਬੋੜ੍ਹ ਹੈ, ਉਹ ਦਿਨ ਮੁੜ-ਮੁੜ ਯਾਦ।

ਭਾਵੇਂ ਘਰ ਵਿੱਚ ਬਿਰਧ ਹੈ, ਬਣ ਕੇ ਰਹਿ ਗਿਆ ਗੈਰ।
ਫਿਰ ਵੀ ਘਰ ਪਰਿਵਾਰ ਦੀ, ਮੰਗੇ ਹਰਦਮ ਖੈਰ।

ਜਿਨ੍ਹਾਂ ਸਾਜ-ਨਿਵਾਜ਼ਿਆ, ਇਹ ਸਾਰਾ ਪਰਿਵਾਰ।
ਵੱਡ-ਵਡੇਰੇ ਮੰਗਦੇ, ਚੁਟਕੀ ਜਿਨਾਂ ਪਿਆਰ।

ਘਰ ਦੇ ਵਿੱਚ ਬਜ਼ੁਰਗ ਦਾ, ਹੋਵੇ ਆਦਰ-ਮਾਣ।
ਘਰ ਦੇ ਵਿੱਚ ਬਜ਼ੁਰਗ ਹੈ, ਦੋ ਦਿਨ ਦਾ ਮਹਿਮਾਣ।

ਰਾਖੀ ਕੀਤੀ ਬੁੱਤ ਦੀ, ਬੜੇ ਚੜ੍ਹਾਏ ਫੁੱਲ।
ਪਹਿਰਾ ਉਸ ਦੀ ਸੋਚ ਤੇ, ਦੇਣ ਗਏ ਹਾਂ ਭੁੱਲ।

ਬੰਦਾ ਬਾਂਦਰ ਬਣ ਗਿਆ, ਕਰਦਾ ਬਹੁਤ ਖਰੂਦ।
ਉੱਤੇ ਬੈਠਾ ਆਪ ਹੈ, ਹੇਠਾਂ ਰੱਖ ਬਰੂਦ।

ਸੂਲੀ ਚੜ੍ਹਿਆ ਸੱਚ ਹੈ, ਚੁੱਪ ਨੇ ਦਾਨਿਸ਼ਵੰਦ।
ਲੋਕ ਤਮਾਸ਼ਾ ਦੇਖਦੇ, ਅੱਖਾਂ ਕਰਕੇ ਬੰਦ।

ਮਨ 'ਚ ਰੱਖਦੇ ਸਾਂਭ ਕੇ, ਲਾਲਚ, ਕਪਟ, ਫਰੇਬ।
ਰੱਖਦੇ ਨੇਤਾ ਲੋਕ ਨੇ, ਵੱਡੀ ਸਾਰੀ ਜੇਬ।

ਥਾਂ-ਥਾਂ ਕਾਲੇ ਰੰਗ ਦੇ, ਦਿੱਤੇ ਝੰਡੇ ਗੱਡ।
ਅਗਲੀ ਪੀੜ੍ਹੀ ਵਾਸਤੇ, ਜਾਵਾਂਗੇ ਇਹ ਛੱਡ।

ਆਪੋ-ਆਪਣੀ ਮੌਤ ਦਾ, ਮਾਰੇ ਡੰਗ ਖਿਆਲ।
ਅਸੀਂ ਜਦੋਂ ਹਾਂ ਚੱਲਦੇ, ਕਿਸੇ ਦੀ ਅਰਥੀ ਨਾਲ।

ਅੰਧਕਾਰ ਵਿੱਚ ਭਟਕਦੇ, ਰਹੇ ਹਾਂ ਉਸ ਨੂੰ ਭਾਲ।
ਚਾਨਣ ਕਿਧਰੇ ਤੁਰ ਗਿਆ, ਭੁੱਲ ਕੇ ਸਾਡੇ ਨਾਲ।

ਮਾਇਆ ਮਿੱਠਾ ਜ਼ਹਿਰ ਹੈ, ਜਾਣੇ ਸਾਰਾ ਜੱਗ।
ਫਿਰ ਵੀ ਚੰਚਲ ਨਾਰ ਇਹ, ਲੈਂਦੀ ਸਭ ਨੂੰ ਠੱਗ।

ਨਦੀਓਂ ਨੀਰ ਵਿਛੁੰਨਿਆਂ, ਬੀਤ ਗਏ ਕਈ ਸਾਲ।
ਪੁੱਛਣ ਹੁਣ ਤਾਂ ਫੋਨ ਤੇ, ਇੱਕ ਦੂਜੇ ਦਾ ਹਾਲ।

ਰਹਿ ਦੁਨੀਆਂ ਦੇ ਨਾਲ ਵੀ, ਹੋ ਨਾ ਇਸ ਤੋਂ ਵੱਖ।
ਜੇ ਤੂੰ ਅਕਲ-ਲਤੀਫ ਹੈਂ, ਮਨ ਨੂੰ ਕਾਬੂ ਰੱਖ।

# ਡੇਰਿਆਂ ਨੂੰ ਨੱਥ ਪਾਉਣੀ ਪੈਣੀ ਹੈ

ਸਿੰਘ ਸਭਾ ਦੇ ਵਰਗੀ ਹੀ ਇਕ ਲੋਕ ਲਹਿਰ ਬਣਾਉਂਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ, ਇਨ੍ਹਾਂ ਡੇਰਿਆਂ ਨੂੰ ਨੱਥ ਪਾਉਣੀ ਪੈਣੀ ਹੈ।

ਸਮਾਜ ਦੇ ਪਛੜੇ, ਨਕਾਰੇ ਲੋਕੀਂ ਹੀ, ਵੱਧ ਡੇਰਿਆਂ ਵੱਲ ਜਾਂਦੇ ਨੇ।
ਡੇਰੇਦਾਰ, 'ਜੀ ਆਇਆਂ' ਕਹਿ ਕੇ, ਇਨ੍ਹਾਂ ਨੂੰ ਹੱਸ ਗਲੇ ਲਗਾਂਦੇ ਨੇ।
ਕਿਉਂ ਜਾਂਦੇ ਨੇ ਇਹ ਓਧਰ ਨੂੰ, ਹੋਕਾ ਦੇ ਕੇ ਗੱਲ ਸੁਣਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਡੇਰਿਆਂ 'ਤੇ ਲਾਲ ਬੱਤੀ ਵਾਲੀਆਂ ਗੱਡੀਆਂ ਆਉਂਦੀਆਂ ਰਹਿੰਦੀਆਂ ਨੇ
ਇਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਸੰਗਤਾਂ, ਬਾਬੇ ਨੂੰ ਧੰਨ ਧੰਨ ਹੀ ਕਹਿੰਦੀਆਂ ਨੇ
ਹਰ ਲੀਡਰ-ਸ਼ੀਡਰ ਦੀ ਗੱਡੀ ਤੋਂ ਬੱਤੀ ਲਾਲ ਲੁਹਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਅਖੌਤੀ ਬਾਬੇ ਸ਼ੋਸ਼ਣ ਕਰਨ ਸਮਾਜ ਦਾ, ਔਰਤਾਂ ਦੀ ਇੱਜ਼ਤ ਲੁੱਟਦੇ ਨੇ।
ਜੇ ਕੋਈ ਚੂੰ-ਚਾਂ ਹੈ ਕਰਦਾ ਤਾਂ ਮਾਰ-ਮੁਕਾਕੇ ਗੁਪਤ ਥਾਂ ਸੁੱਟਦੇ ਨੇ
ਆਸਾਰਾਮ, ਰਹੀਮੇ ਵਰਗਿਆਂ ਨੂੰ ਜੇਲ੍ਹ ਦੀ ਧੂੜ ਚਟਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਸਾਧਾਂ ਵਾਲੇ ਬਾਣੇ ਪਾ ਕੇ ਬਾਬੇ ਬੜੇ ਹੀ ਢੌਂਗ ਰਚਾਉਂਦੇ ਨੇ,
ਮਾੜੇ ਕੰਮ ਛਪਾਉਣ ਲਈ ਬਾਬੇ, ਚੇਲੇ ਆਪਣੇ ਕੁਝ ਖਾਸ ਬਣਾਉਂਦੇ ਨੇ
ਹੁਣ ਤਾਂ ਹਰ ਇਕ ਮਾਈ ਭਾਈ ਨੂੰ, ਜ਼ਮੀਰ ਜਗਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਡੇਰਿਆਂ ਤੇ ਜ਼ਿਆਦਾਤਰ ਡਾਰਾਂ ਬੰਨ੍ਹ, ਬੀਬੀਆਂ ਜਾਂਦੀਆਂ ਨੇ
ਸਭ ਕੁਝ ਲੁੱਟ ਲੁਟਾਕੇ ਪਿਛੋਂ ਫਿਰ ਇਹੀ ਪਛਤਾਂਦੀਆਂ ਨੇ
ਘਰ-ਘਰ ਜਾ ਕੇ ਬੀਬੀਆਂ ਨੂੰ ਸਾਰੀ ਗੱਲ ਸਮਝਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ............... ।

ਪਾਪ ਦਾ ਘੜਾ ਤਾਂ ਆਖਰ ਭਰਦਾ-ਭਰਦਾ ਭਰ ਹੀ ਜਾਂਦਾ ਏ
ਆਪੇ ਨੂੰ ਰੱਬ ਅਖਵਾਉਣ ਵਾਲਾ ਵੀ ਅੰਤ ਜੇਲ ਦੀ ਹਵਾ ਹੀ ਖਾਂਦਾ ਏ
'ਕਲੌੜੀਏ' ਕੱਠੇ ਹੋ ਕੇ ਹੁਣ ਤਾਂ ਅਲਖ ਜਗਾਉਣੀ ਪੈਣੀ ਹੈ।
ਨਿੱਤ ਦਿਹਾੜੇ ਵਧਦੇ ਜਾਂਦੇ ਡੇਰਿਆਂ ਨੂੰ ਨੱਥ ਪਾਉਣੀ ਹੈ।

*ਪ੍ਰਿੰ: ਨਸੀਬ ਸਿੰਘ 'ਸੇਵਕ'*

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਡਾ. ਕੁਲਵੰਤ ਕੌਰ


ਪ੍ਰੋ: ਜਸਵੰਤ ਸਿੰਘ ਕੈਲਵੀ


ਜਥੇਦਾਰ ਮਹਿੰਦਰ ਸਿੰਘ ਖਹਿਰਾ


ਪ੍ਰੋ: ਇੰਦਰਜੀਤ ਸਿੰਘ ਘੱਗਾ


ਸ: ਗੁਰਮੇਲ ਸਿੰਘ ਖਾਲਸਾ


ਡਾ. ਕਰਨੈਲ ਸਿੰਘ ਸੋਮਲ


ਡਾ. ਇੰਦਰਜੀਤ ਸਿੰਘ ਗੋਗੋਆਣੀ


ਸ. ਬਲਬੀਰ ਸਿੰਘ ਬੇਲੀ


ਸ. ਹਰਨੇਕ ਸਿੰਘ ਕੋਮਲ


ਸ਼੍ਰੀਮਤੀ ਕਰਮਜੀਤ ਕੌਰ ਕਿਸ਼ਵਾਲ


ਸ. ਸਵਰਨਦੀਪ ਸਿੰਘ ਨੂਰ


ਸ਼੍ਰੀਮਤੀ ਅੰਮ੍ਰਿਤ ਕੌਰ ਕੰਬੋਜ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036